ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਸਾਵਣ-ਭਾਦੋਂ, ਸੰਮਤ ਨਾਨਕਸ਼ਾਹੀ ੫੫੩ ਅਗਸਤ 2021

ਜਿਲਦ ੬੫ (Vol. 65) ਅੰਕ ੫ (Issue 5)



*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ

*ਸਹਾਇਕ ਸੰਪਾਦਕ*
ਬਿਕਰਮਜੀਤ ਸਿੰਘ


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*
*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥*
*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥*
*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥*
*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥*
*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*
*ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥*
*ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੇ ਅੰਦਰ ਭਾਦਰੋਂ ਦੇ ਮਹੀਨੇ ਦੀ ਸਖ਼ਤ ਤੇ ਮੌਸਮੀ ਮੁਸ਼ਕਲਾਂ ਵਾਲੀ ਰੁੱਤ ਨੂੰ ਪਿੱਠਭੂਮੀ ਵਿਚ ਰੱਖਦੇ ਹੋਏ ਮਨੁੱਖ-ਮਾਤਰ ਨੂੰ ਮੌਤ ਦੀ ਅਟੱਲਤਾ ਅਤੇ ਪਰਵਾਰਿਕ ਰਿਸ਼ਤਿਆਂ ਦੀ ਅਸਾਰਤਾ ਤੇ ਪਰਿਵਰਤਨਸ਼ੀਲਤਾ ਬਾਰੇ ਦੱਸਦਿਆਂ ਪ੍ਰਭੂ-ਨਾਮ ਦੇ ਮੂਲ ਤੱਤ ਨੂੰ ਜਾਣਨ ਤੇ ਪਛਾਣਨ ਵਾਸਤੇ ਪ੍ਰੇਰਨਾ ਬਖ਼ਸ਼ਿਸ਼ ਕਰਦੇ ਹਨ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਸ ਜੀਵ ਇਸਤਰੀ ਤੋਂ ਉਸ ਦਾ ਜੀਵਨ-ਮਾਰਗ ਖੁੰਝ ਗਿਆ, ਉਸ ਦੀ ਹਾਲਤ ਉਹੀ ਹੈ ਜੋ ਭਾਦਰੋਂ ਮਹੀਨੇ ਦੇ ਭਰਮਾਊ ਗੇੜਿਆਂ ਵਿਚ ਫਸ ਜਾਣ ਵਾਲੇ ਮਨੁੱਖ ਦੀ ਹੁੰਦੀ ਹੈ। ਉਸ ਜੀਵ-ਇਸਤਰੀ ਨੇ ਪ੍ਰਭੂ-ਪਤੀ ਨੂੰ ਭੁਲਾ ਕੇ ਦੂਸਰੇ ਨਾਲ ਪਿਆਰ ਪਾ ਲਿਆ। ਫਿਰ ਜੀਵ-ਇਸਤਰੀ ਨੇ ਭਾਵੇਂ ਲੱਖਾਂ ਹਾਰ-ਸ਼ਿੰਗਾਰ ਕੀਤੇ ਪਰ ਉਹ ਕਿਸੇ ਕੰਮ ਨਾ ਆਏ। ਹਾਰ-ਸ਼ਿੰਗਾਰ ਤਾਂ ਪ੍ਰਭੂ-ਪਤੀ ਨੂੰ ਰਿਝਾਉਣ ਵਾਸਤੇ ਕਰਨੇ ਸਨ। ਸੂਖ਼ਮ ਰਮਜ਼ ਹੈ ਕਿ ਹਾਰ-ਸ਼ਿੰਗਾਰ ਮਨੁੱਖ-ਰੂਪੀ ਜੀਵ-ਇਸਤਰੀ ਦੇ ਨਿਰਮਲ ਸੁੰਦਰ ਆਚਰਣਕ ਗੁਣ ਹਨ। ਪ੍ਰਭੂ ਪ੍ਰੀਤਮ ਜੀ ਗੁਣਾਂ-ਰੂਪੀ ਹਾਰ-ਸ਼ਿੰਗਾਰ ਦੁਆਰਾ ਹੀ ਪ੍ਰਸੰਨ ਹੋ ਸਕਦੇ ਹਨ। ਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਦਿਨ ਮਨੁੱਖੀ ਸਰੀਰ ਨੇ ਖ਼ਤਮ ਹੋ ਜਾਣਾ ਹੁੰਦਾ ਹੈ, ਇਨਸਾਨ ਨੂੰ ਉਸ ਵੇਲੇ ਹੀ ਇਸ ਦਾ ਪਤਾ ਚੱਲਦਾ ਹੈ। ਸਰੀਰ 'ਚੋਂ ਜੀਵ-ਆਤਮਾ ਨੂੰ ਲੈ ਜਾਣ ਵਾਲੇ ਕਿਸੇ ਨੂੰ ਥਹੁ-ਪਤਾ ਨਹੀਂ ਦੱਸਦੇ ਕਿ ਉਹ ਉਸ ਨੂੰ ਕਿੱਥੇ ਲੈ ਚੱਲੇ ਹਨ। ਵੱਧ ਤੋਂ ਵੱਧ ਮੋਹ-ਪਿਆਰ ਜਤਾਉਣ ਵਾਲੇ ਵੀ ਉਸ ਘੜੀ ਜਾਣ ਵਾਲੇ ਜੀਵ ਦਾ ਸਾਥ ਛੱਡ ਖਲੋਂਦੇ ਹਨ, ਜਿਨ੍ਹਾਂ ਨਾਲ ਉਸ ਜੀਵ ਨੇ ਬੜਾ ਮੋਹ ਲਾ ਲਿਆ ਹੁੰਦਾ ਹੈ। ਜੀਵ ਇਸ ਅੰਤਲੇ ਸਮੇਂ ਰੁਖ਼ਸਤ ਹੋਣ ਵੇਲੇ ਆਪਣੇ ਦੁਆਰਾ, ਹੱਦੋਂ ਵੱਧ ਸੰਸਾਰਿਕ ਮੋਹ ਕਰਕੇ, ਜੀਵਨ ਉਦੇਸ਼ ਪੂਰਾ ਕਰਨ ਵੱਲ ਧਿਆਨ ਨਾ ਦੇਣ ਦਾ ਦੁੱਖ ਮਨਾਉਂਦਾ ਹੈ। ਹੱਥ ਮਰੋੜਦਾ ਹੈ। ਉਸ ਦਾ ਸਾਰਾ ਸਰੀਰ ਕੰਬਦਾ ਹੈ। ਉਸ ਦਾ ਸਾਧਾਰਨ ਰੰਗ ਪਹਿਲਾਂ ਚਿੱਟੇ ਅਤੇ ਫਿਰ ਕਾਲੇ ਵਿਚ ਬਦਲ ਜਾਂਦਾ ਹੈ। ਪਰੰਤੂ ਹੁਣ ਦੁੱਖ ਮਨਾਉਣ ਨਾਲ ਕੀ ਹੋ ਸਕਦਾ ਹੈ? ਪਰਮਾਤਮਾ ਵੱਲੋਂ ਮਿਲਿਆ ਇਹ ਸਰੀਰ ਤਾਂ ਇਨਸਾਨੀ ਕਰਮਾਂ ਨੂੰ ਬੀਜਣ ਅਤੇ ਪਏ ਬੀਜ ਅਨੁਸਾਰ ਹੀ ਵੱਢੀ ਜਾ ਸਕਣ ਵਾਲੀ ਫ਼ਸਲ ਵਾਲਾ ਖੇਤ ਹੈ। ਹੇ ਨਾਨਕ ! ਜੋ ਪ੍ਰਭੂ ਦੀ ਸ਼ਰਣ ਪ੍ਰਾਪਤ ਕਰਦੇ ਹਨ। ਉਨ੍ਹਾਂ ਨੂੰ ਪ੍ਰਭੂ ਚਰਨ ਰੂਪ ਜਹਾਜ਼ (ਵਿਚ ਚੜ੍ਹਾ) ਦਿੰਦਾ ਹੈ। ਆਪ ਦੇ ਚਰਨ ਹੀ ਸੰਸਾਰ-ਸਾਗਰ ਤੋਂ ਪਾਰ ਲਿਜਾਣ ਵਾਲਾ ਜਹਾਜ਼ ਹਨ। ਉਹ ਇਨਸਾਨ ਜੋ ਸੱਚੇ ਰੂਹਾਨੀ ਪੱਥ-ਪ੍ਰਦਰਸ਼ਕ ਦੀ ਅਗਵਾਈ ਮੰਨ ਲੈਂਦੇ ਹਨ, ਉਹ ਭਾਦਰੋਂ ਮਹੀਨੇ ਵਰਗੇ ਨਰਕ ਵਿਚ ਨਹੀਂ ਪਾਏ ਜਾਂਦੇ। ■

ਸੰਪਾਦਕੀ...

# ਦੇਸ਼ ਦੀ ਅਜ਼ਾਦੀ ਦੇ ਅਸਲ ਨਾਇਕ: ਸਿੱਖ

*ਕੋਈ ਦੇਸ਼ ਹਜ਼ਾਰਾਂ ਸਾਲ ਤੋਂ ਗ਼ੁਲਾਮੀ ਦੇ ਜੂਲੇ ਹੇਠ ਨੂੜਿਆ ਆ ਰਿਹਾ ਹੋਵੇ, ਗ਼ੁਲਾਮਾਂ ਦਾ ਵੀ ਗ਼ੁਲਾਮ ਰਹਿ ਚੁੱਕਾ ਹੋਵੇ, ਤਾਂ ਉਸੇ ਦੇਸ਼ ਵਿਚ ਲੱਗਭਗ ਦੋ ਸੌ ਚਾਲੀ ਕੁ ਸਾਲ ਦੀ ਇਤਿਹਾਸਿਕ ਆਯੂ ਵਾਲੀ ਕੌਮ ਇਸ ਸਦੀਆਂ ਬੱਧੀ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜ ਕੇ ਸੁਤੰਤਰ ਰਾਜ ਸਥਾਪਿਤ ਕਰ ਲਵੇ, ਅਜਿਹਾ ਮਹਾਂ-ਇਨਕਲਾਬ ਸਿੱਖ ਕੌਮ ਤੋਂ ਸਿਵਾ ਦੁਨੀਆ ਦੇ ਇਤਿਹਾਸ ਵਿਚ ਹੋਰ ਕਿਧਰੇ ਨਹੀਂ ਮਿਲਦਾ। ਸਦੀਆਂ ਬੱਧੀ ਗ਼ੁਲਾਮੀ ਭੋਗ ਕੇ ਬੇ-ਗੈਰਤ ਹੋ ਚੁੱਕੀ ਭਾਰਤੀ ਜਨਤਾ ਅੰਦਰ ਸ੍ਵੈ-ਵਿਸ਼ਵਾਸ ਜਗਾਉਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਾਨਕ ਨਿਰਮਲ ਪੰਥ ਦੀ ਸਥਾਪਨਾ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ-ਬਾਟੇ ਦੀ ਪਾਹੁਲ ਛਕਾ ਕੇ ਜੀਵਨ ਦੇ ਹਰ ਪੱਖ ਤੋਂ ਸੁਤੰਤਰ ਖਾਲਸਾ ਪੰਥ ਸਾਜਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ੧੭੧੦ ਈ. ਵਿਚ ਸੁਤੰਤਰ ਖਾਲਸਈ ਰਾਜ ਸਥਾਪਿਤ ਕਰ ਕੇ ਭਾਰਤ ਵਾਸੀਆਂ ਨੂੰ ਸਦੀਆਂ ਬਾਅਦ ਪਹਿਲੀ ਵਾਰ ਅਜ਼ਾਦੀ ਦੇ ਨਿੱਘ ਦਾ ਅਹਿਸਾਸ ਕਰਵਾਇਆ।*

*੧੯੪੭ ਈ. ਵਿਚ ਭਾਰਤ ਦੀ ਅਜ਼ਾਦੀ ਦੀ ਗੱਲ ਕਰੀਏ ਤਾਂ ਇਸ ਵਿਚ ਵੀ ਸਿੱਖਾਂ ਨੇ ਆਪਣੀ ੨ ਫ਼ੀਸਦੀ ਅਬਾਦੀ ਦੇ ਬਾਵਜੂਦ ੮੦ ਫ਼ੀਸਦੀ ਕੁਰਬਾਨੀਆਂ ਦੇ ਕੇ ਅਜ਼ਾਦੀ ਦਾ ਤੋਹਫਾ ਭਾਰਤ ਵਾਸੀਆਂ ਦੀ ਝੋਲੀ ਵਿਚ ਪਾਇਆ। ਅਜ਼ਾਦੀ ਵਿਚ ਸਿੱਖਾਂ ਦੇ ਲਾਸਾਨੀ ਯੋਗਦਾਨ ਨੂੰ ਪੜ੍ਹ-ਸੁਣ ਕੇ ਬੁੱਧੀ ਹੈਰਾਨ ਰਹਿ ਜਾਂਦੀ ਹੈ ਅਤੇ ਇਤਿਹਾਸਿਕ ਚਿੰਤਕਾਂ ਦੇ ਮਨ ਅੰਦਰ ਅਜਿਹੀ ਮਾਰਸ਼ਲ ਕੌਮ ਦੇ ਧਰਮ ਅਕੀਦਿਆਂ, ਇਸ ਦੇ ਲਾਸਾਨੀ ਇਤਿਹਾਸ ਬਾਰੇ ਜਾਣਨ ਦੀ ਇੱਛਾ ਪੈਦਾ ਹੁੰਦੀ ਹੈ। ਸਿੱਖ ਕੌਮ ਦੇ ਇਤਿਹਾਸ ਬਾਰੇ ਅਧਿਐਨ ਕਰ ਕੇ ਸੂਝਵਾਨ ਚਿੰਤਕ ਇਹ ਪ੍ਰਵਾਨ ਕਰਦੇ ਹਨ ਕਿ ਸਿੱਖ ਇਤਿਹਾਸ ਦਾ ਆਧਾਰ ਗੁਰਬਾਣੀ ਹੈ। ਇਸ ਲਈ ਸਿੱਖ ਧਰਮ ਦੀ ਸੂਰਮਗਤੀ ਬਾਰੇ ਜਾਣਨ ਲਈ ਗੁਰਬਾਣੀ, ਗੁਰਮਤਿ ਸਿਧਾਂਤਾਂ ਆਦਿ ਬਾਰੇ ਜਾਣਨਾ ਵੀ ਜ਼ਰੂਰੀ ਹੈ।*

*ਗੁਰੂ ਸਾਹਿਬਾਨ ਨੇ ਗੁਰਬਾਣੀ ਰਾਹੀਂ ਜਿਹੜੀ ਨਰੋਈ ਜੀਵਨ-ਜਾਚ ਸਿੱਖਾਂ ਨੂੰ ਬਖ਼ਸ਼ਿਸ਼ ਕੀਤੀ ਉਹ **ਖੰਨਿਅਹੁ ਤਿਖੀ ਵਾਲਹੁ ਨਿਕੀ** ਵਾਲਾ ਮਾਰਗ ਸੀ। ਸਿੱਖ ਪੰਥ ਵਿਚ ਸ਼ਾਮਲ ਹੋਣਾ **ਸਿਰੁ ਧਰਿ ਤਲੀ ਗਲੀ ਮੇਰੀ ਆਉ** ਵਾਲੇ ਪੂਰਨ ਆਪਾ ਸਮਰਪਣ ਦੀ ਵਚਨ-ਬੱਧਤਾ ਹੈ। ਜੇਕਰ ਕਿਧਰੇ ਦੇਸ਼ ਕੌਮ ਉੱਪਰ ਕੋਈ ਭੀੜ ਬਣ ਜਾਵੇ ਤਾਂ ਇਸੇ ਵਚਨ-ਬੱਧਤਾ ਨੂੰ ਨਿਭਾਉਂਦਿਆਂ ਸਿੱਖਾਂ ਨੇ ਦੀਨ ਕੇ ਹੇਤ ਪੁਰਜਾ ਪੁਰਜਾ ਕਟਵਾ ਕੇ ਦੇਸ਼ ਧਰਮ ਦੀ ਲਾਜ ਰੱਖਣੀ ਹੈ ਅਤੇ ਇਤਿਹਾਸ ਗਵਾਹ ਹੈ ਕਿ ਇਹ ਲਾਜ ਰੱਖੀ ਵੀ ਹੈ। ਅਜਿਹੀ ਪ੍ਰਣਧਾਰੀ ਸੂਰਬੀਰ ਕੌਮ ਗ਼ੁਲਾਮੀ ਦੀ ਹਰ ਜ਼ੰਜੀਰ ਨੂੰ ਤੋੜਨ ਦੇ ਸਮਰੱਥ ਸੀ।*

*ਇਸ ਦੇ ਉਲਟ **ਅੰਤਰਿ ਪੂਜਾ ਪੜਹਿ ਕਤੇਬਾ** ਵਾਲੇ ਦੀਨੀ ਸਮਝੌਤਾਵਾਦੀ ਕੌਮ ਕੋਲੋਂ ਹੋਰ ਹਜ਼ਾਰਾਂ ਸਾਲ ਅਜ਼ਾਦੀ ਦੀ ਕਲਪਨਾ ਵੀ ਨਹੀਂ ਸੀ ਕੀਤੀ ਜਾ ਸਕਦੀ।*

*ਬੇ-ਗ਼ੈਰਤ ਜੀਵਨ ਮਾਨਸਿਕ ਗ਼ੁਲਾਮੀ ਪ੍ਰਵਾਨ ਕਰ ਕੇ ਆਪਣੀ ਬੋਲੀ, ਆਪਣੇ ਪਹਿਰਾਵੇ ਅਤੇ ਆਪਣੇ ਸੱਭਿਆਚਾਰ ਨੂੰ ਤਿਲਾਂਜਲੀ ਦੇ ਕੇ ਜ਼ਲਾਲਤ ਭਰਪੂਰ ਜ਼ਿੰਦਗੀ ਜਿਊਣ ਲਈ ਰਜ਼ਾਮੰਦ ਹੋ ਜਾਂਦਾ ਹੈ। ਅਜਿਹੀ ਆਤਮਕ ਮੌਤ ਬੇਹੱਦ ਬਦਤਰ ਹੁੰਦੀ ਹੈ। ਪ੍ਰੰਤੂ ਗੁਰਮਤਿ ਵਿਚਾਰਧਾਰਾ **ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥** ਦੇ ਕਥਨ ਅਨੁਸਾਰ ਅਣਖ ਭਰਪੂਰ ਜੀਵਨ ਜਿਊਣ ਦਾ ਉਪਦੇਸ਼ ਦਿੰਦੀ ਹੈ। ਇਤਿਹਾਸ ਇਸ ਗੱਲ ਦਾ ਗਵਾਹ ਰਿਹਾ ਹੈ ਕਿ ਸਿਰਫ ਆਪਣੀ ਪੱਤ ਹੀ ਨਹੀਂ ਸਗੋਂ ਦੂਸਰਿਆਂ ਦੀ ਪੱਤ ਬਚਾਉਣ ਖਾਤਰ ਵੀ ਸਿੱਖਾਂ ਨੇ ਆਪਣੀਆਂ ਜਾਨਾਂ ਹੂਲੀਆਂ ਹਨ।*

*ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਉਪਦੇਸ਼ **ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ** ਸਿੱਖ ਕੌਮ ਦੀ ਅਜ਼ਾਦ ਤਬੀਅਤ ਨੂੰ ਰੂਪਮਾਨ ਕਰਦਾ ਹੈ। ਭਗਤ ਸ਼ੇਖ ਫਰੀਦ ਜੀ ਦਾ ਬਚਨ **ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ** ਵਾਲੀ ਜੀਵਨ-ਜਾਚ ਲਾਚਾਰੀ ਅਤੇ ਮੁਹਥਾਜੀ ਵਾਲਾ ਜੀਵਨ ਪ੍ਰਵਾਨ ਨਹੀਂ ਕਰਦੀ।*

*ਭਾਰਤ ਦੀ ਸਦੀਆਂ ਦੀ ਦੁਰਦਸ਼ਾ ਅਤੇ ਸਿੱਖ ਇਨਕਲਾਬ ਨੂੰ ਧਰਮ ਦੇ ਭਗਤੀ ਸਰੂਪ ਦੇ ਪੱਖ ਤੋਂ ਵੀ ਵਿਚਾਰਿਆ ਜਾ ਸਕਦਾ ਹੈ। ਧਰਮ ਸ਼ਾਸਤਰੀ ਇਹ ਗੱਲ ਪ੍ਰਵਾਨ ਕਰਦੇ ਹਨ ਕਿ ਅਧਿਆਤਮਿਕ ਜੀਵਨ ਦੇ ਵਿਗਾਸ ਲਈ ਨਿਰਗੁਣ ਭਗਤੀ ਦਾ ਮਾਰਗ ਜ਼ਿਆਦਾ ਸਫਲ ਸਾਧਨ ਹੈ। ਇਸ ਦੇ ਵਿਪਰੀਤ ਸਰਗੁਣ ਭਗਤੀ ਆਤਮਕ ਵਿਗਾਸ ਦੇ ਮਾਰਗ ਵਿਚ ਖੜੋਤ ਦਾ ਕਾਰਨ ਬਣਦੀ ਹੈ। ਨਿਰਗੁਣ ਭਗਤੀ ਵਿਚ ਸੁਰਤ ਸਬਦ ਵਿਚ ਅਭੇਦ ਹੋ ਕੇ **ਤਿਥੈ ਜੋਧ ਮਹਾਬਲ ਸੂਰ** ਵਾਲੀ ਪਦਵੀ ਹਾਸਲ ਕਰ ਲੈਂਦੀ ਹੈ। ਸੁਰਤ ਬਲਵਾਨ ਹੋਵੇ ਤਾਂ ਸਰੀਰ ਵੀ ਬਲਸ਼ਾਲੀ ਹੋ ਜਾਂਦਾ ਹੈ। **ਬਲੁ ਹੋਆ ਬੰਧਨ ਛੁਟੇ** ਦੇ ਪਾਵਨ ਵਾਕ ਅਨੁਸਾਰ ਬਲ ਹੋਵੇ ਤਾਂ ਬੰਧਨ (ਗ਼ੁਲਾਮੀ) ਵੀ ਛੁੱਟ ਜਾਂਦੀ ਹੈ।*

*ਭਾਰਤੀ ਵਰਨ ਵੰਡ ਪ੍ਰਣਾਲੀ ਦੇ **ਖੜ੍ਰੀ ਸਬਦੰ ਸੂਰ ਸਬਦੰ** ਰਾਹੀਂ ਭਾਰਤ ਦੀ ਗ਼ੁਲਾਮੀ ਦੀ ਦੁਰਦਸ਼ਾ ਅਤੇ ਗੁਰਮਤਿ ਦੀ **ਸਰਬ ਸਬਦੰ ਏਕ ਸਬਦੰ** ਦੇ ਸਿਧਾਂਤ ਰਾਹੀਂ ਵੀ ਭਾਰਤ ਦੀ ਅਜ਼ਾਦੀ ਵਿਚ ਸਿੱਖਾਂ ਦੇ ਯੋਗਦਾਨ ਨੂੰ ਸਮਝਿਆ ਜਾ ਸਕਦਾ ਹੈ। ਜਦੋਂ ਕਿਸੇ ਦੇਸ਼ ਦੀ ਰੱਖਿਆ ਲਈ ਕੁੱਲ ਅਬਾਦੀ ਦੇ ਚੌਥੇ ਹਿੱਸੇ ਦੀ ਜ਼ਿੰਮੇਵਾਰੀ ਰਹਿ ਜਾਵੇ ਅਤੇ ਬਾਕੀ ਤਿੰਨ ਹਿੱਸੇ ਮੂਕ ਦਰਸ਼ਕ ਬਣੇ ਰਹਿਣ ਤਾਂ ਦੇਸ਼ ਦੀ ਗ਼ੁਲਾਮੀ ਨਿਸ਼ਚਿਤ ਹੋ ਜਾਂਦੀ ਹੈ। ਇਸ ਦੇ ਉਲਟ ਜਦੋਂ ਜ਼ੁਲਮ ਵਿਰੁੱਧ ਇਹ ਚਾਰੇ ਹਿੱਸੇ ਇਕ ਜੁੱਟ ਹੋ ਜਾਣ ਤਾਂ ਸਦੀਆਂ ਬੱਧੀ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਸੂਤ ਕੇ ਕੱਚੇ ਧਾਗੇ ਵਾਂਗ ਤੋੜਨ ਦੇ ਸਮਰੱਥ ਹੋ ਜਾਂਦੀਆਂ ਹਨ।*

*ਭਾਈ ਗੁਰਦਾਸ ਜੀ ਦੇ ਬਚਨ **ਵਰਨਾਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ** ਵਾਲੇ ਹਾਲਾਤ ਦੇਸ਼ ਦੀ ਗ਼ੁਲਾਮੀ ਅਤੇ ਦੁਰਦਸ਼ਾ ਦਾ ਕਾਰਨ ਬਣੇ ਰਹੇ। ਗੁਰੂ ਸਾਹਿਬਾਨ ਦੁਆਰਾ ਦ੍ਰਿੜ੍ਹ ਕਰਵਾਏ ਸੰਗਤ-ਪੰਗਤ ਦੇ ਸਿਧਾਂਤ ਨੇ ਭਾਰਤ ਅੰਦਰ*

ਮਜ਼ਬੂਤ ਸਮਾਜਿਕ ਆਧਾਰ ਪ੍ਰਦਾਨ ਕੀਤਾ, ਜੋ ਗ਼ੁਲਾਮੀ ਦੇ ਜੂਲੇ ਨੂੰ ਗਲੋਂ ਲਾਹੁਣ ਵਿਚ ਸਹਾਈ ਹੋਇਆ।

ਸਿੱਖ ਧਰਮ ਜਿਸ ਖਿੱਤੇ ਵਿਚ ਪੈਦਾ ਹੋਇਆ ਉਸ ਨੂੰ ਭਾਰਤ ਦੀ ਖੜਗ-ਭੁਜਾ ਕਹਿੰਦੇ ਹਨ। ਇਸ ਲਈ ਵਿਦੇਸ਼ੀ ਹਮਲਾਵਰਾਂ ਦਾ ਮੁਕਾਬਲਾ ਕਰ ਕਰ ਕੇ ਮੰਝੀ ਹੋਈ ਇਸ ਕੌਮ ਵਿਚ ਅਣਖ, ਬਹਾਦਰੀ ਦੇ ਗੁਣ ਇਨ੍ਹਾਂ ਦੇ ਰਗੋਰੇਸ਼ੇ ਵਿਚ ਸਮਾਏ ਹੋਏ ਸਨ, ਇਸ ਲਈ ਇਹ ਕੌਮ ਦੇਸ਼ ਨੂੰ ਗ਼ੁਲਾਮੀ ਤੋਂ ਅਜ਼ਾਦ ਕਰਾਉਣ ਦੇ ਸਮਰੱਥ ਸੀ।

ਦੁਨੀਆ ਦੇ ਇਤਿਹਾਸ ਵਿਚ ਸਿੱਖ ਕੌਮ ਇੱਕੋ ਇਕ ਅਜਿਹੀ ਕੌਮ ਹੈ ਜਿਸ ਦੇ ਅਜ਼ਾਦ ਰਹਿਣ ਦੀ ਫਿਤਰਤ ਕਰਕੇ ਸਿਰਾਂ ਦਾ ਮੁੱਲ ਪੈਂਦਾ ਰਿਹਾ ਹੈ ਪਰ ਅਫਸੋਸ ਕਿ ਅਜ਼ਾਦੀ ਦਾ ਨਿੱਘ ਮਾਣਨ ਵਾਲੀਆਂ ਹਕੂਮਤਾਂ ਦੁਆਰਾ ਸਿੱਖਾਂ ਦੀਆਂ ਕੁਰਬਾਨੀਆਂ ਦੀ ਕਦਰ ਨਹੀਂ ਪਾਈ ਗਈ। ਚਾਹੀਦਾ ਤਾਂ ਸੀ ਕਿ ਭਾਰਤ ਵਿਚ ਸਕੂਲ, ਕਾਲਜ ਅਤੇ ਯੂਨੀਵਰਸਿਟੀਆਂ ਤਕ ਦੇ ਇਤਿਹਾਸ ਦੇ ਪਾਠਕ੍ਰਮ (Syllabus) ਵਿਚ ਬਾਬਾ ਬੰਦਾ ਸਿੰਘ ਬਹਾਦਰ, ਨਵਾਬ ਕਪੂਰ ਸਿੰਘ, ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਜੱਸਾ ਸਿੰਘ ਰਾਮਗੜ੍ਹੀਆ, ਬਾਬਾ ਬਘੇਲ ਸਿੰਘ, ਅਕਾਲੀ ਫੂਲਾ ਸਿੰਘ, ਸਰਦਾਰ ਹਰੀ ਸਿੰਘ ਨਲਵਾ, ਜਰਨਲ ਜੋਰਾਵਰ ਸਿੰਘ, ਸਰਦਾਰ ਸ਼ਾਮ ਸਿੰਘ ਅਟਾਰੀ, ਭਾਈ ਮਹਾਰਾਜ ਸਿੰਘ ਅਤੇ ਗ਼ਦਰੀ ਬਾਬਿਆਂ ਦਾ ਇਤਿਹਾਸ ਵਿਸਥਾਰ ਨਾਲ ਸ਼ਾਮਲ ਕੀਤਾ ਅਤੇ ਪੜ੍ਹਾਇਆ ਜਾਂਦਾ। ਅਜ਼ਾਦੀ ਤੋਂ ਬਾਅਦ ਦੇਸ਼ ਦੀ ਆਬਰੂ ਬਚਾਉਣ ਵਾਲੇ ਸਿੰਘ ਜਰਨੈਲਾਂ— ਏਅਰ ਕਮਾਂਡਰ ਮੇਹਰ ਸਿੰਘ (ਬਾਬਾ), ਲੈਫਟੀਨੈਂਟ ਜਨਰਲ ਹਰਬਖਸ਼ ਸਿੰਘ, ਲੈਫਟੀਨੈਂਟ ਜਨਰਲ ਜਗਜੀਤ ਸਿੰਘ (ਅਰੋੜਾ), ਫਲਾਇੰਗ ਅਫ਼ਸਰ ਨਿਰਮਲਜੀਤ ਸਿੰਘ (ਸੇਖੋਂ), ਲੈਫਟੀਨੈਂਟ ਜਨਰਲ ਬਿਕਰਮ ਸਿੰਘ, ਮਾਰਸ਼ਲ ਅਰਜਨ ਸਿੰਘ ਆਦਿ ਦਾ ਇਤਿਹਾਸ ਵੀ ਭਾਰਤ ਅੰਦਰ ਇਤਿਹਾਸ ਦੇ ਪਾਠਕ੍ਰਮ (Syllabus) ਦਾ ਹਿੱਸਾ ਹੋਣਾ ਚਾਹੀਦਾ ਸੀ।

ਪ੍ਰੋ. ਕਿਰਪਾਲ ਸਿੰਘ ਬਡੂੰਗਰ, (ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ) ਨੇ ਉਕਤ ਸਿੱਖ ਜਰਨੈਲਾਂ ਬਾਰੇ ਇਕ ਕਿਤਾਬ 'ਸਾਡੇ ਕੌਮੀ ਹੀਰੇ ਸਿੱਖ ਜਰਨੈਲ' ਲਿਖ ਕੇ ਬਹੁਤ ਹੀ ਸ਼ਲਾਘਾਯੋਗ ਕਾਰਜ ਕੀਤਾ ਹੈ। ਇਹ ਕਿਤਾਬ ਹਿੰਦੀ ਅਤੇ ਅੰਗਰੇਜ਼ੀ ਵਿਚ ਅਨੁਵਾਦ ਕਰ ਕੇ ਭਾਰਤ ਵਿਚ ਕਾਲਜ ਪੱਧਰ ਦੇ ਇਤਿਹਾਸ ਦੇ ਪਾਠਕ੍ਰਮ (Syllabus) ਵਿਚ ਸ਼ਾਮਿਲ ਕੀਤੀ ਜਾਣੀ ਚਾਹੀਦੀ ਹੈ, ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਨੂੰ ਦੇਸ਼ ਦੀ ਅਜ਼ਾਦੀ ਦੇ ਅਸਲ ਨਾਇਕਾਂ ਬਾਰੇ ਪਤਾ ਲੱਗ ਸਕੇ।

**-ਸਤਵਿੰਦਰ ਸਿੰਘ ਫੂਲਪੁਰ**

ਮੋ. +੯੧੯੯੧੪੪-੧੯੪੮੪

# ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖ ਜਾਇ

*-ਬੀਬੀ ਪ੍ਰਕਾਸ਼ ਕੌਰ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਵਾਰ ਸ੍ਰੀ ਭਗਉਤੀ ਜੀ ਕੀ' ਵਿਚ ਆਪਣੇ ਤੋਂ ਪਹਿਲੇ ਨੌਂ ਗੁਰੂ-ਸਰੂਪਾਂ ਦੀ ਉਸਤਤ ਕਰਦਿਆਂ ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਸੰਬੰਧੀ ਫੁਰਮਾਇਆ ਹੈ :

*ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖ ਜਾਇ ॥*

ਹਰ ਗੁਰਸਿੱਖ ਜਦੋਂ ਅਕਾਲ-ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਤਾਂ ਉਹ ਇਨ੍ਹਾਂ ਸ਼ਬਦਾਂ ਦਾ ਉਚਾਰਨ ਕਰਦਾ ਹੋਇਆ ਬਹੁਤ ਪਿਆਰ, ਸਤਿਕਾਰ ਤੇ ਸ਼ਰਧਾ ਨਾਲ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਅਕੀਦਤ ਪੇਸ਼ ਕਰਦਾ ਹੈ। ਅਰਦਾਸ ਦੇ ਇਹ ਬੋਲ ਅਜਿਹੇ ਹਨ, ਜਿਹੜੇ ਸਾਨੂੰ ਪ੍ਰੇਰਨਾ ਦਿੰਦੇ ਹਨ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਜ਼ਰੂਰ ਧਿਆਉਣਾ ਚਾਹੀਦਾ ਹੈ, ਕਿਉਂਕਿ ਉਨ੍ਹਾਂ ਦੇ ਦਰਸ਼ਨ ਕੀਤਿਆਂ ਸਮੁੱਚੀ ਮਨੁੱਖਤਾ ਦੇ ਸਭ ਤਰ੍ਹਾਂ ਦੇ ਦੁਖਾਂ ਦੀ ਨਵਿਰਤੀ ਹੁੰਦੀ ਹੈ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਬਚਪਨ ਵਿਚ ਹੀ ਆਪਣੇ ਆਪ ਨੂੰ ਹਉਂ ਤੋਂ ਮੁਕਤ, ਨਿਰਭਉ ਅਤੇ ਨਿਰਵੈਰ ਸਾਬਤ ਕੀਤਾ। ਉਨ੍ਹਾਂ ਆਪਣੇ ਆਪ ਨੂੰ 'ਬਲਬੀਰ' ਸਿਰਜਣ ਦਾ ਜੋ ਪ੍ਰਭਾਵ ਦਿੱਤਾ, ਉਸ ਦਾ ਹੀ ਵੱਡਾ ਫਲ ਇਹ ਮੂਰਤੀਮਾਨ ਹੋਇਆ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਵੱਡੇ ਸਪੁੱਤਰ ਰਾਮ ਰਾਇ ਨੂੰ ਗੁਰਿਆਈ ਨਾ ਦੇ ਕੇ ਛੋਟੇ ਸਪੁੱਤਰ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਿਆਈ ਯੋਗ ਸਮਝ ਕੇ ਸਵਾ ਪੰਜ ਸਾਲ ਦੀ ਉਮਰ ਵਿਚ ਹੀ ਗੁਰਿਆਈ ਸੌਂਪ ਦਿੱਤੀ।

ਪੰਜ ਸਾਲ ਦੀ ਉਮਰ ਵਿਚ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਿਆਈ ਦਾ ਅਰਥ ਇਹ ਸੀ ਕਿ ਗੁਰੂ ਨਾਨਕ-ਘਰ ਵਿਚ ਪ੍ਰਵਾਨਗੀ ਰੂਹਾਨੀਅਤ ਨੂੰ ਹੈ, ਹਉਮੈਂ, ਲੋਭ-ਲਾਲਚ ਤੇ ਖੁਸ਼ਾਮਦ ਦੀ ਨਹੀਂ। ਜਿਨ੍ਹਾਂ ਨੇ ਸੇਵਾ, ਸਿਮਰਨ ਤੇ ਸਹਿਜ ਖੇਤਰ ਵਿਚ ਉੱਦਮ ਕੀਤਾ ਹੈ 'ਤੇ ਹਰਿ ਨੂੰ ਭੁੰਚਿਆ ਹੈ, ਉਹ ਬਖਸ਼ਿਸ਼ ਪ੍ਰਾਪਤੀ ਦੇ ਯੋਗ ਸਿੱਧ ਹੁੰਦੇ ਹਨ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਪ੍ਰਕਾਸ਼ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅਤੇ ਮਾਤਾ ਕ੍ਰਿਸ਼ਨ ਕੌਰ ਦੇ ਗ੍ਰਿਹ ਵਿਖੇ ੭ ਜੁਲਾਈ ਸੰਨ ੧੬੫੬ ਈ. ਨੂੰ ਕੀਰਤਪੁਰ ਸਾਹਿਬ ਵਿਖੇ ਹੋਇਆ। ਆਪ ਜੀ ਨੂੰ ਧੁਰ ਦਰਗਾਹੋਂ ਦੈਵੀ ਗੁਣਾਂ ਵਾਲੀ ਆਤਮਿਕ ਉੱਚਤਾ ਪ੍ਰਾਪਤ ਹੋਈ ਸੀ ਅਤੇ ਜਨਮ ਤੋਂ ਗੁਰਮਤਿ ਦੀ ਸਿੱਖਿਆ ਦੀਖਿਆ ਮਿਲਣ ਲੱਗ ਪਈ ਸੀ। ਆਪ ਜੀ ਨੇ ਛੋਟੀ ਉਮਰ ਵਿਚ ਹੀ ਪਿਤਾ ਜੀ ਦੀ ਸੰਗਤ ਵਿਚ ਰਹਿ

**#੮੬, ਟੈਗੋਰ ਨਗਰ, ਪਿੱਛੇ ਦੂਰਦਰਸ਼ਨ ਕੇਂਦਰ, ਜਲੰਧਰ। ਮੋ. +੯੧੯੮੮੮੧੮੯੦੮੬*

ਕੇ ਸਭ ਤਰ੍ਹਾਂ ਦੀ ਉਚੇਰੀ ਵਿੱਦਿਆ, ਗੁਰਬਾਣੀ ਤੇ ਗੁਰਮਤਿ ਸਿਧਾਂਤਾਂ ਦੀ ਸੂਝ ਅਤੇ ਦੂਜੇ ਧਰਮਾਂ ਦਾ ਗਿਆਨ ਗ੍ਰਹਿਣ ਕਰ ਲਿਆ ਸੀ। ਆਪ ਅੰਤਰ-ਬੋਧ ਦੇ ਧਾਰਨੀ ਅਤੇ ਬ੍ਰਹਮ ਗਿਆਨ ਨਾਲ ਓਤ-ਪੋਤ ਸਨ। ਵੇਖਣ-ਸੁਣਨ ਵਾਲੇ ਮਹਾਨ ਵਿਦਵਾਨ ਵੀ ਬਾਲਕ ਦੀ ਦੈਵੀ ਉੱਚਤਾ ਅਤੇ ਅਲੌਕਿਕ ਸੂਝ-ਬੂਝ ਤੋਂ ਹੈਰਾਨ ਹੋ ਜਾਂਦੇ ਸਨ, ਸ੍ਰੀ ਗੁਰੂ ਹਰਿਰਾਇ ਜੀ ਨੂੰ ਆਪਣੇ ਛੋਟੇ ਸਪੁੱਤਰ ਵਿਚ ਗੁਰੂ-ਜੋਤ ਦੇ ਅੰਸ਼, ਜੋ ਉਨ੍ਹਾਂ ਨੇ ਵਿਰਸੇ ਵਿਚ ਪ੍ਰਾਪਤ ਕੀਤੇ ਸਨ, ਉਹ ਦਿਖਾਈ ਦੇ ਰਹੇ ਸਨ। ਜਦੋਂ ਸੱਤਵੇਂ ਪਾਤਸ਼ਾਹ ਜੀ ਨੇ ਜੋਤੀ-ਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਜਾਣ ਕੇ ਆਪਣੇ ਛੋਟੇ ਸਪੁੱਤਰ ਨੂੰ ਹਰ ਤਰ੍ਹਾਂ ਨਾਲ ਯੋਗ ਸਮਝਿਆ ਅਤੇ ਗੁਰਬਾਣੀ ਦੇ ਮਹਾਂਵਾਕ- "ਤਖਤਿ ਬਹੈ ਤਖਤੈ ਕੀ ਲਾਇਕ" ਅਨੁਸਾਰ ਸੰਨ ੧੬੬੧ ਈ. ਵਿਚ ਸਾਰੀ ਸੰਗਤ ਦੇ ਸਨਮੁਖ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਿਆਈ ਸੌਂਪ ਦਿੱਤੀ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਪਹਿਲੇ ਪਾਤਸ਼ਾਹ ਜੀ ਦੀ ਜੋਤ ਤੇ ਜੁਗਤ ਦਾ ਗੁਰੂ ਵਾਰਸ ਸਥਾਪਿਤ ਕਰ ਦਿੱਤਾ। ਇਸ ਤਰ੍ਹਾਂ ਸਵਾ ਪੰਜ ਸਾਲ ਦੀ ਉਮਰ ਵਿਚ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਸਮਰੱਥ ਤੇ ਯੋਗ ਗੁਰੂ ਦੇ ਰੂਪ ਵਿਚ ਸਭ ਤੋਂ ਛੋਟੀ ਉਮਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਤਮਿਕ ਰੱਬੀ ਖ਼ਜ਼ਾਨੇ ਦੇ ਮਾਲਕ ਬਣੇ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੁਆਰਾ ਛੋਟੀ ਉਮਰ ਵਿਚ ਬੜੇ ਸੁਚੱਜੇ ਢੰਗ ਨਾਲ ਸਿੱਖਾਂ ਦੀ ਅਧਿਆਤਮਿਕ ਰਹਿਨੁਮਾਈ ਕਰਨੀ, ਆਪ ਜੀ ਦੀ ਰੂਹਾਨੀ ਕਲਾ ਦਾ ਮਹਾਨ ਕ੍ਰਿਸ਼ਮਾ ਹੈ। ਆਪ ਜੀ ਨੇ ਬੜੀ ਦੂਰ-ਦ੍ਰਿਸ਼ਟਤਾ, ਨਿਪੁੰਨਤਾ, ਦ੍ਰਿੜ੍ਹਤਾ, ਲਗਨ ਤੇ ਜ਼ਿੰਮੇਵਾਰੀ ਨਾਲ ਸਿੱਖੀ ਦੀ ਸੇਵਾ ਤੇ ਅਗਵਾਈ ਕੀਤੀ। ਦੂਰ ਪ੍ਰਦੇਸਾਂ ਵਿਚ ਧਰਮ ਪ੍ਰਚਾਰਕ ਨਿਯੁਕਤ ਕੀਤੇ ਅਤੇ ਆਪ ਵੀ ਸੱਚ ਦੇ ਖੋਜੀਆਂ ਨੂੰ ਉਪਦੇਸ਼ ਦਿੱਤੇ। ਸਿੱਖ ਧਰਮ ਵਿਚ ਸਰੀਰ ਦੀ ਪੂਜਾ ਨਾਲੋਂ ਅਕਾਲ ਦੀ ਪੂਜਾ ਨੂੰ ਵਿਸ਼ੇਸ਼ ਸਥਾਨ ਦਿੱਤਾ ਗਿਆ ਹੈ। ਗੁਰੂ ਜੀ ਦੇ ਅਤੀ ਕੋਮਲ ਸਰੀਰ ਤੋਂ ਰੂਹਾਨੀ ਆਭਾ ਪੂਰੇ ਜੋਬਨ ਵਿਚ ਚਮਕਾਰੇ ਮਾਰਦੀ ਸੀ। ਬੇਸ਼ੱਕ ਆਪ ਬਾਲ ਅਵਸਥਾ ਵਿਚ ਸਨ, ਪਰ ਯੋਗਤਾ ਤੇ ਕਰਨੀ ਕਰਕੇ ਸੰਪੂਰਨ ਸਨ। ਆਪ ਜੀ ਦੇ ਪ੍ਰਭਾਵ ਤੇ ਪ੍ਰਚਾਰ ਸਦਕਾ ਸਿੱਖੀ ਨੇ ਦੂਰ-ਦੂਰ ਤਕ ਮਕਬੂਲਤਾ ਹਾਸਲ ਕੀਤੀ। ਬਹੁਤ ਹੀ ਥੋੜ੍ਹੇ ਸਮੇਂ ਵਿਚ ਹੀ ਆਪ ਜੀ ਦੀ ਕੀਰਤੀ ਦੂਰ-ਦੂਰ ਤਕ ਫੈਲ ਗਈ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਵਧ ਰਹੀ ਵਡਿਆਈ ਨੂੰ ਵੇਖ ਕੇ ਰਾਮ ਰਾਇ ਈਰਖਾ ਦੀ ਅੱਗ ਵਿਚ ਸੜਨ ਲੱਗਾ ਤੇ ਉਸ ਨੇ ਛੋਟੇ ਭਰਾ ਦੀ ਵਿਰੋਧਤਾ ਕਰਨੀ ਸ਼ੁਰੂ ਕਰ ਦਿੱਤੀ। ਦਿੱਲੀ ਦਰਬਾਰ ਵਿਚ ਜਾ ਕੇ ਔਰੰਗਜ਼ੇਬ ਅੱਗੇ ਫਰਿਆਦ ਕੀਤੀ ਕਿ ਵੱਡਾ ਹੋਣ ਕਾਰਨ ਗੁਰਤਾਗੱਦੀ 'ਤੇ ਮੇਰਾ ਹੱਕ ਹੈ। ਔਰੰਗਜ਼ੇਬ ਤਾਂ ਅੱਗੇ ਹੀ ਗੁਰੂ-ਘਰ ਦਾ ਵਿਰੋਧੀ ਸੀ, ਉਹ ਨਹੀਂ ਸੀ ਚਾਹੁੰਦਾ ਕਿ ਸਿੱਖ ਧਰਮ ਵਧੇ-ਫੁੱਲੇ। ਉਹ ਪਹਿਲਾਂ ਹੀ ਗ਼ੈਰ-ਮੁਸਲਮਾਨਾਂ ਨੂੰ ਇਸਲਾਮ ਦੇ ਘੇਰੇ ਵਿਚ ਲਿਆਉਣਾ ਚਾਹੁੰਦਾ ਸੀ।

ਉਸ ਨੇ ਸੋਚਿਆ ਕਿ ਦੋਵਾਂ ਭਰਾਵਾਂ ਵਿਚ ਫੁੱਟ ਪਵੇਗੀ ਤੇ ਸਿੱਖੀ-ਪ੍ਰਚਾਰ ਵਿਚ ਵੀ ਠੱਲ੍ਹ ਪਵੇਗੀ। ਉਸ ਨੇ ਮਿਰਜ਼ਾ ਰਾਜਾ ਜੈ ਸਿੰਘ ਨੂੰ ਕਿਹਾ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਆਦਰ ਸਹਿਤ ਦਿੱਲੀ ਲਿਆਉਣ ਦਾ ਪ੍ਰਬੰਧ ਕੀਤਾ ਜਾਵੇ। ਰਾਜਾ ਜੈ ਸਿੰਘ ਗੁਰੂ-ਘਰ ਦਾ ਸ਼ਰਧਾਲੂ ਸੀ ਤੇ ਉਸ ਨੇ ਔਰੰਗਜ਼ੇਬ ਦੇ ਹੁਕਮ ਮੁਤਾਬਿਕ ਸ਼ਾਹੀ ਕਾਸਦ ਨੂੰ ਚਿੱਠੀ ਦੇ ਕੇ ਕੀਰਤਪੁਰ ਸਾਹਿਬ ਭੇਜਿਆ ਤਾਂ ਗੁਰੂ ਜੀ ਨੇ ਗੁਰੂ ਪਿਤਾ ਦੇ ਅੰਤਮ ਸੰਦੇਸ਼ *"ਨਹਿਮਲੇਸ਼ ਕੋ ਦਰਸ਼ਨ ਦੈਹੇ"* ਨੂੰ ਸਮਰਪਿਤ ਹੋ ਕੇ ਔਰੰਗਜ਼ੇਬ ਨੂੰ ਦਿੱਲੀ ਜਾ ਕੇ ਮਿਲਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਪਰ ਜਦੋਂ ਰਾਜਾ ਜੈ ਸਿੰਘ ਨੇ ਦਿੱਲੀ ਦੀ ਸੰਗਤ ਦੀ ਇੱਛਾ ਅਨੁਸਾਰ ਦਿੱਲੀ ਚਰਨ ਪਾਉਣ ਲਈ ਬੇਨਤੀ ਕੀਤੀ ਤਾਂ ਆਪ ਜੀ ਨੇ ਸੰਗਤ ਦੀ ਅਰਜੋਈ ਨੂੰ ਪ੍ਰਵਾਨ ਕਰਦਿਆਂ ਦਿੱਲੀ ਵੱਲ ਚਾਲੇ ਪਾ ਦਿੱਤੇ। ਮਾਤਾ ਕ੍ਰਿਸ਼ਨ ਕੌਰ ਜੀ ਤੇ ਹੋਰ ਮੁਖੀ ਸਿੱਖ ਆਪ ਨਾਲ ਚੱਲ ਪਏ।

ਗੁਰੂ ਜੀ ਨੇ ਦਿੱਲੀ ਵੱਲ ਜਾਂਦੇ ਰਾਹ ਵਿਚ 'ਪੰਜੋਖਰੇ' ਦੇ ਸਥਾਨ 'ਤੇ ਕੁਝ ਸਮਾਂ ਵਿਸ਼ਰਾਮ ਕੀਤਾ। ਉਸ ਪੜਾਅ ਦੌਰਾਨ ਇਕ ਹੰਕਾਰੀ ਪੰਡਤ ਲਾਲ ਚੰਦ ਗੁਰੂ ਪਾਤਸ਼ਾਹ ਕੋਲ ਆਇਆ ਤੇ ਕਹਿਣ ਲੱਗਾ ਕਿ- ਆਪ ਨੇ ਨਾਂਅ ਤਾਂ ਹਰਿਕ੍ਰਿਸ਼ਨ ਰੱਖਿਆ ਹੈ ਪਰ 'ਗੀਤਾ-ਗਿਆਨ' ਦਾ ਤਾਂ ਤੁਹਾਨੂੰ ਕੋਈ ਅਨੁਭਵ ਨਹੀਂ। ਕ੍ਰਿਸ਼ਨ ਜੀ ਨੇ ਤਾਂ ਗੀਤਾ ਰਚੀ ਸੀ, ਤੁਸੀਂ ਗੀਤਾ ਦੇ ਅਰਥ ਕਰ ਕੇ ਦੱਸੋ! ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਪਿਆਰ ਨਾਲ ਉਸ ਨੂੰ ਆਖਿਆ ਕਿ— ਜੇ ਤੂੰ ਗੀਤਾ ਦੇ ਅਰਥ ਗਿਆਨ ਜਾਣਨਾ ਚਾਹੁੰਦਾ ਹੈ ਤਾਂ ਕਿਸੇ ਵੀ ਸਧਾਰਨ ਵਿਅਕਤੀ ਨੂੰ ਲੈ ਆ ਉਹ ਵੀ ਇੰਝ ਦੇ ਅਰਥ ਕਰ ਕੇ ਦੱਸ ਦੇਵੇਗਾ। ਇਤਿਹਾਸ ਗਵਾਹ ਹੈ ਕਿ ਉਹ ਛੱਜੂ ਝੀਵਰ ਨਾਮ ਦੇ ਇਕ ਵਿਅਕਤੀ ਨੂੰ ਲੈ ਕੇ ਆਇਆ ਜੋ ਬੋਲਣਾ, ਸੁਣਨਾ (ਗੂੰਗਾ ਤੇ ਬਹਿਰਾ) ਨਹੀਂ ਜਾਣਾ ਸੀ। ਗੁਰੂ ਜੀ ਨੇ ਛੱਜੂ ਝੀਉਰ 'ਤੇ ਕਿਰਪਾ ਦ੍ਰਿਸ਼ਟੀ ਕੀਤੀ ਤੇ ਉਸ ਦੇ ਸਿਰ ਤੇ ਆਪਣੀ ਛੜੀ ਰੱਖ ਕੇ ਕਿਹਾ— ਪੰਡਤ ਜੀ ਨੂੰ ਗੀਤਾ ਦੇ ਅਰਥ ਕਰ ਕੇ ਸਮਝਾਓ। ਉਸ ਨੇ ਸਹਿਜੇ ਹੀ ਬਿਬੇਕ ਬੁੱਧੀ ਸਹਿਤ ਗੀਤਾ ਦੇ ਅਰਥ ਕਰ ਕੇ ਸਾਰਿਆਂ ਨੂੰ ਹੈਰਾਨ ਕਰ ਦਿੱਤਾ। ਇਹ ਦੇਖ ਕੇ ਪੰਡਤ ਲਾਲ ਚੰਦ ਗੁਰੂ ਜੀ ਦੇ ਚਰਨੀਂ ਢਹਿ ਪਿਆ ਤੇ ਮੁਆਫੀ ਮੰਗੀ। ਇਸ ਤਰ੍ਹਾਂ ਅੱਠਵੇਂ ਗੁਰਦੇਵ ਦੇ ਲਾਲ ਚੰਦ ਪੰਡਤ ਦਾ ਹੰਕਾਰ ਤੋੜਿਆ ਤੇ ਪੰਜੋਖਰੇ ਦੀ ਸੰਗਤ ਨੂੰ ਨਿਹਾਲ ਕੀਤਾ ਤੇ ਦਿੱਲੀ ਵੱਲ ਚੱਲ ਪਏ।

ਦਿੱਲੀ ਪਹੁੰਚਣ 'ਤੇ ਰਾਜਾ ਜੈ ਸਿੰਘ ਤੇ ਸਿੱਖ ਸੰਗਤ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਭਾਰੀ ਸੁਆਗਤ ਕੀਤਾ। ਰਾਜਾ ਜੈ ਸਿੰਘ ਨੇ ਗੁਰੂ ਜੀ ਦਾ ਨਿਵਾਸ ਆਪਣੇ ਬੰਗਲੇ ਵਿਚ ਕਰਵਾਇਆ। ਉਸ ਨੇ ਗੁਰੂ ਜੀ ਦੀ ਕਾਫੀ ਸੇਵਾ ਕੀਤੀ। ਇਕ ਦਿਨ ਉਸ ਦੀ ਰਾਣੀ ਨੇ ਗੁਰੂ ਜੀ ਦੇ ਦੀਦਾਰ ਦੀ ਤਾਂਘ ਪ੍ਰਗਟ ਕੀਤੀ। ਰਾਣੀ ਨੇ ਗੁਰੂ ਜੀ ਦੀ ਦਿੱਬ-ਦ੍ਰਿਸ਼ਟੀ ਨੂੰ ਪਰਖਣ ਲਈ ਆਪ ਗੋਲੀਆਂ ਵਾਲੇ ਕੱਪੜੇ ਪਾ ਲਏ ਤੇ ਉਨ੍ਹਾਂ ਵਿਚ ਹੀ ਬੈਠ ਗਈ। ਗੁਰੂ ਜੀ ਨੇ ਆਪਣੀ ਛੜੀ ਰਾਣੀ ਦੇ ਸਿਰ 'ਤੇ ਰੱਖ ਕੇ ਚਿਹਰੇ ਵੱਲ

ਗਹੁ ਨਾਲ ਵੇਖਿਆ ਤੇ ਕਿਹਾ ਕਿ ਇਹ ਹੈ— "ਪਟਰਾਣੀ"। ਗੁਰੂ ਜੀ ਨੇ ਰਾਣੀ ਤੇ ਰਾਜੇ ਦੇ ਸਾਰੇ ਮਨੋਰਥ ਪੂਰੇ ਕੀਤੇ। ਰਾਜਾ ਗੁਰੂ ਜੀ ਦੀ ਆਤਮਿਕ ਉੱਚਤਾ ਤੋਂ ਬਹੁਤ ਹੀ ਪ੍ਰਭਾਵਿਤ ਹੋਇਆ।

ਰਾਜਾ ਜੈ ਸਿੰਘ ਦੇ ਬੰਗਲੇ 'ਤੇ ਰੋਜ਼ਾਨਾ ਹਰਿ ਜਸ ਤੇ ਕੀਰਤਨ ਹੋਣ ਲੱਗਾ। ਦਿੱਲੀ ਦੀ ਸੰਗਤ ਹੁੰਮ-ਹੁਮਾ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਆਣ ਜੁੜਦੀ ਤੇ ਸਤਿਸੰਗ ਸੁਣ ਕੇ ਨਿਹਾਲ ਹੁੰਦੀ। ਗੁਰੂ ਜੀ ਨੇ ਵਰਨ-ਵੰਡ ਦਾ ਸਖ਼ਤੀ ਨਾਲ ਵਿਰੋਧ ਕੀਤਾ, ਚੰਗੇ ਕਰਮ ਕਰਨ ਦੀ ਪ੍ਰੇਰਨਾ ਦਿੱਤੀ, ਇਸਤਰੀ ਨੂੰ ਸਮਾਜ ਵਿਚ ਸਤਿਕਾਰ ਦਿੱਤਾ, ਕੁੜੀ ਮਾਰਨ ਵਾਲਿਆਂ ਦਾ ਗੁਰੂ-ਦਰਬਾਰ ਵਿਚ ਆਉਣਾ ਮਨ੍ਹਾ ਕਰ ਦਿੱਤਾ ਅਤੇ ਨਸ਼ਿਆਂ ਆਦਿ ਦੀ ਵਰਤੋਂ ਨਾ ਕਰਨ 'ਤੇ ਜ਼ੋਰ ਦਿੱਤਾ। ਗੁਰੂ ਜੀ ਨੇ ਉਨ੍ਹਾਂ ਸਾਰੇ ਉਦੇਸ਼ਾਂ ਤੇ ਆਦਰਸ਼ਾਂ ਉੱਤੇ ਨਿਡਰਤਾ ਨਾਲ ਪਹਿਰਾ ਦਿੱਤਾ ਜਿਹੜੇ ਪਹਿਲੇ ਗੁਰੂ ਸਾਹਿਬਾਨ ਵੱਲੋਂ ਮਿੱਥੇ ਗਏ ਸਨ, ਕਿਉਂਕਿ ਜੋਤਿ ਤੇ ਜੁਗਤਿ ਇੱਕੋ ਸੀ, ਆਦੇਸ਼ ਤੇ ਉਪਦੇਸ਼ ਵੀ ਇੱਕੋ ਸੀ। ਸੋ ਸਿੱਖ ਧਰਮ ਦੇ ਪ੍ਰਚਾਰ ਤੇ ਵਿਸਥਾਰ ਵਾਸਤੇ ਆਪ ਜੀ ਨੇ ਅਹਿਮ ਰੋਲ ਨਿਭਾਇਆ।

ਗੁਰੂ ਜੀ ਦੇ ਦਿੱਲੀ ਰਹਿਣ ਦੌਰਾਨ ਦਿੱਲੀ ਵਿਚ ਚੇਚਕ ਤੇ ਹੈਜ਼ੇ ਦੀ ਬਿਮਾਰੀ ਫੈਲੀ ਹੋਈ ਸੀ। ਆਪ ਜੀ ਪਾਸ ਕਾਫੀ ਪੀੜਤ ਰੋਗੀ ਆਉਂਦੇ ਤੇ ਆਪ ਵੀ ਲੋਕਾਂ ਦੀਆਂ ਪੀੜਾਂ ਹਰਨ ਲਈ ਘਰਾਂ ਵਿਚ ਜਾਂਦੇ ਤੇ ਆਪਣੀ ਹੱਥੀਂ ਸੇਵਾ ਕਰ ਕੇ ਦੁਖੀਆਂ ਦੇ ਦੁੱਖ ਦੂਰ ਕਰਦੇ ਸਨ। ਦਿਨ-ਰਾਤ ਚੇਚਕ ਨਾਲ ਪੀੜਤ ਰੋਗੀਆਂ ਦੇ ਵਿਚ ਵਿਚਰਨ ਕਾਰਨ ਗੁਰੂ ਜੀ 'ਤੇ ਵੀ ਇਸ ਬਿਮਾਰੀ ਦਾ ਹਮਲਾ ਹੋ ਗਿਆ। ਆਪ ਜੀ ਨੇ ਸ਼ਹਿਰ ਤੋਂ ਬਾਹਰਵਾਰ ਖੁੱਲ੍ਹੀ ਥਾਂ 'ਤੇ ਜਾਣ ਦੀ ਇੱਛਾ ਜ਼ਾਹਰ ਕੀਤੀ। ਆਪ ਜੀ ਜਮਨਾ ਦੇ ਕੰਢੇ 'ਤੇ ਰਮਣੀਕ ਸਥਾਨ 'ਤੇ ਚਲੇ ਗਏ। ਅਖੀਰਲਾ ਸਮਾਂ ਕੁਦਰਤ ਦੇ ਸੰਗ ਬਿਤਾਇਆ। ਗੁਰੂ ਜੀ ਨੇ ਆਪਣੀ ਜੀਵਨ ਯਾਤਰਾ ਸੰਪੂਰਨ ਹੋਣ ਦਾ ਸੰਕੇਤ ਦਿੱਤਾ ਤੇ ਭਾਣਾ ਮੰਨਣ ਲਈ ਉਪਦੇਸ਼ ਕੀਤਾ। ਗੁਰੂ ਜੀ ਨੇ ਭਾਣੇ ਵਿਚ ਰਹਿ ਕੇ ਪਰਮਾਤਮਾ ਦਾ ਸਿਮਰਨ ਤੇ ਕੀਰਤਨ ਕਰਨ ਤੇ ਅਖੀਰ ਵਿਚ ਸਿੱਖ ਸੰਗਤ ਨੂੰ ਬਾਬਾ ਬਕਾਲੇ ਦਾ ਸੰਕੇਤ ਦੇ ਕੇ ਆਪ *ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥* ਗੁਰਵਾਕ ਅਨੁਸਾਰ ੩੦ ਮਾਰਚ, ੧੬੬੪ ਈ. ਨੂੰ ਜੋਤੀ-ਜੋਤ ਸਮਾ ਗਏ।

ਰਾਜਾ ਜੈ ਸਿੰਘ ਦੇ ਜਿਸ ਬੰਗਲੇ ਵਿਚ ਗੁਰੂ ਜੀ ਠਹਿਰੇ ਸਨ ਉਸ ਅਸਥਾਨ 'ਤੇ ਹੀ ਮੌਜੂਦਾ ਸਮੇਂ ਗੁਰਦੁਆਰਾ ਬੰਗਲਾ ਸਾਹਿਬ ਸੁਸ਼ੋਭਿਤ ਹੈ। ■

*ਜੁਲਾਈ ੨੦੨੧ ਦਾ ਬਾਕੀ:*

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਗੁਰਧਾਮ

*-ਡਾ. ਪਰਮਵੀਰ ਸਿੰਘ**

੨. ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਬਾਗ਼: ਗੁਰਦੁਆਰਾ ਨੀਚੀ ਬਾਗ਼ ਤੋਂ ਇਹ ਅਸਥਾਨ ਲੱਗਭਗ ੨ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਹ ਬਾਗ਼ ਗੁਰੂ ਨਾਨਕ ਦੇਵ ਜੀ ਦੇ ਇਸ ਅਸਥਾਨ 'ਤੇ ਆਗਮਨ ਦੀ ਯਾਦ ਦਿਵਾਉਂਦਾ ਹੈ। ਇਸ ਗੁਰਧਾਮ ਦੀ ਡਿਉੜੀ 'ਤੇ ਦੋ ਤਰੀਕਾਂ ਲਿਖੀਆਂ ਹੋਈਆਂ ਹਨ ਇਕ ਸੰਮਤ ੧੮੮੪ (ਸੰਨ ੧੮੨੭ ਈ.) ਅਤੇ ਦੂਜੀ ਸੰਮਤ ੨੦੧੭ (ਸੰਨ ੧੯੬੦) ਹੈ। ਇੰਝ ਜਾਪਦਾ ਹੈ ਕਿ ਇਸ ਅਸਥਾਨ ਦੀ ਸਭ ਤੋਂ ਪਹਿਲਾਂ ਸੇਵਾ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸੰਨ ੧੮੨੭ ਈ. ਵਿਚ ਹੋਈ ਅਤੇ ੧੯੪੭ ਈ. ਦੀ ਭਾਰਤ-ਪਾਕਿ ਵੰਡ ਉਪਰੰਤ ੧੯੬੦ ਵਿਚ ਇਸ ਗੁਰਧਾਮ ਦਾ ਪ੍ਰਬੰਧ ਉਦਾਸੀ ਮਹੰਤਾਂ ਤੋਂ ਸਥਾਨਕ ਸੰਗਤ ਕੋਲ ਆਇਆ। ਪਾਰਕਿੰਗ ਅਤੇ ਰਿਹਾਇਸ਼ ਦਾ ਸੁਚਾਰੂ ਪ੍ਰਬੰਧ ਹੋਣ ਕਰਕੇ ਵੱਡੀ ਗਿਣਤੀ ਸੰਗਤ ਇੱਥੇ ਰੋਜ਼ਾਨਾ ਰੁਕਦੀ ਹੈ ਅਤੇ ਇੱਥੋਂ ਹੀ ਹੋਰਨਾਂ ਅਸਥਾਨਾਂ ਦੇ ਦਰਸ਼ਨ ਕਰਨ ਲਈ ਜਾਂਦੀ ਹੈ। ਪੁਰਾਤਨ ਇਮਾਰਤ ਦੀ ਜਗ੍ਹਾ ੧੯੬੯ ਈ. ਵਿਚ ਮੌਜੂਦਾ ਇਮਾਰਤ ਦਾ ਨੀਂਹ ਪੱਥਰ ਰੱਖਿਆ ਗਿਆ ਅਤੇ ੧੯੭੨ ਈ. ਵਿਚ ਸੰਪੂਰਨ ਹੋਣ 'ਤੇ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਸ. ਅਜੀਤ ਸਿੰਘ (ਸੱਭਰਵਾਲ) ੩੨ ਸਾਲ ਇਸ ਗੁਰਧਾਮ ਦੇ ਮੁੱਖ ਸੇਵਾਦਾਰ ਰਹੇ ਹਨ ਅਤੇ ਇਨ੍ਹਾਂ ਨੇ ਬਨਾਰਸ ਦੇ ਗੁਰਧਾਮਾਂ ਦੇ ਪ੍ਰਬੰਧ ਨੂੰ ਸੁਚਾਰੂ ਰੂਪ ਵਿਚ ਚਲਾਉਣ ਲਈ ਵਿਸ਼ੇਸ਼ ਯਤਨ ਕੀਤੇ ਹਨ। ਇਸ ਗੁਰਦੁਆਰਾ ਸਾਹਿਬ ਦੀ ਜ਼ਮੀਨ 'ਤੇ ਹੋਰਨਾਂ ਕਾਰਜਾਂ ਤੋਂ ਇਲਾਵਾ ਗੁਰੂ ਨਾਨਕ ਖ਼ਾਲਸਾ ਬਾਲਿਕਾ ਇੰਟਰ ਕਾਲਜ, ਗੁਰੂ ਨਾਨਕ ਹਸਪਤਾਲ ਅਤੇ ਇਕ ਲਾਇਬ੍ਰੇਰੀ ਚਲਾਈ ਜਾ ਰਹੀ ਹੈ। ੨੯ ਦੁਕਾਨਾਂ ਦੀ ਆਮਦਨ ਅਤੇ ਸੰਗਤ ਦੀ ਭੇਟਾ ਨਾਲ ਸਮੂਹ ਕਾਰਜ ਸੁਚਾਰੂ ਰੂਪ ਵਿਚ ਚਲਾਏ ਜਾ ਰਹੇ ਹਨ।

੩. ਗੁਰਦੁਆਰਾ ਛੋਟੀ ਸੰਗਤ, ਜਗਤ ਗੰਜ: ਇਹ ਅਸਥਾਨ ਗੁਰਦੁਆਰਾ ਬੜੀ ਸੰਗਤ, ਨੀਚੀ ਬਾਗ਼ ਤੋਂ ਢਾਈ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਹ ਅਸਥਾਨ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਅਸਥਾਨ ਹੈ ਅਤੇ ਇਸ ਨੂੰ ਛੋਟੀ ਸੰਗਤ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਮੌਜੂਦਾ ਸਮੇਂ ਵਿਚ ਇਸ ਅਸਥਾਨ ਦਾ ਵਿਵਾਦ ਅਦਾਲਤ ਵਿਚ ਚੱਲ ਰਿਹਾ ਹੈ। ਮਹੰਤ ਸੁਮੇਰ ਸਿੰਘ ਪਟਨਾ ਸਾਹਿਬ ਵਾਲਿਆਂ ਦਾ ਇਕ ਚੇਲਾ ਭਾਈ ਮੁਕੰਦ ਸਿੰਘ ਪੁੱਤਰ ਸ. ਬੈਜਨਾਥ ਸਿੰਘ

*ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੭੦-੭੪੩੨੨

ਇਸ ਅਸਥਾਨ 'ਤੇ ਸੇਵਾ ਕਰਦਾ ਸੀ। ੩੦ ਅਪ੍ਰੈਲ, ੧੯੨੯ ਈ. ਨੂੰ ਉਸ ਨੇ ਇਹ ਅਸਥਾਨ ਬਨਾਰਸ ਦੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਦਿੱਤਾ ਸੀ। ਉਸ ਸਮੇਂ ਤੋਂ ਹੀ ਬਨਾਰਸ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਦੀ ਸੇਵਾ-ਸੰਭਾਲ ਕਰ ਰਹੀ ਸੀ। ੨ ਬਿਸਵੇ ਜ਼ਮੀਨ 'ਤੇ ਇਹ ਗੁਰਦੁਆਰਾ ਪਲਾਟ ਨੰ. ੩੯੨ 'ਤੇ ਸੁਸ਼ੋਭਿਤ ਸੀ ਪਰ ੩੧ ਅਕਤੂਬਰ, ੧੯੮੪ ਈ. ਨੂੰ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਸਿੱਖਾਂ ਦੇ ਕਤਲ-ਏ-ਆਮ ਦੇ ਘਟਨਾਕ੍ਰਮ ਦਾ ਫਾਇਦਾ ਲੈਂਦੇ ਹੋਏ ਇਸ ਮੁਹੱਲੇ ਦੇ ਵਸਨੀਕ ਰਾਮ ਅਵਤਾਰ ਪਾਂਡੇ ਨੇ ਗੁਰਦੁਆਰਾ ਸਾਹਿਬ ਦੇ ਦਰਬਾਰ ਹਾਲ ਵਿਚ ਹਨੂਮਾਨ ਦੀ ਮੂਰਤੀ ਸਥਾਪਿਤ ਕਰ ਦਿੱਤੀ ਸੀ। ਇਸ ਸੰਬੰਧੀ ਅਲਾਹਾਬਾਦ ਹਾਈ ਕੋਰਟ ਨੇ ੧੭ ਅਗਸਤ, ੧੯੯੯ ਈ. ਨੂੰ ਸਿਟੀ ਮੈਜਿਸਟਰੇਟ ਨੂੰ ਆਦੇਸ਼ ਦਿੱਤਾ ਹੈ ਕਿ ਇਸ ਅਸਥਾਨ ਸੰਬੰਧੀ ਵਿਵਾਦ ਸਾਮ੍ਹਣੇ ਆਉਣ ਤੋਂ ਦੋ ਮਹੀਨੇ ਪਹਿਲਾਂ ਦੀ ਸਥਿਤੀ ਨੂੰ ਧਿਆਨ ਵਿੱਚ ਰੱਖ ਕੇ ਦੁਬਾਰਾ ਪੜਤਾਲ ਕੀਤੀ ਜਾਵੇ। ਹਾਲੇ ਇਹ ਮਾਮਲਾ ਅਦਾਲਤ ਵਿਚ ਵਿਚਾਰ ਅਧੀਨ ਹੈ। ਬਨਾਰਸ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਅਸਥਾਨ ਦੀ ਪੁਨਰ ਸੇਵਾ-ਸੰਭਾਲ ਲਈ ਨਿਰੰਤਰ ਯਤਨ ਕਰ ਰਹੀ ਹੈ।

ਭੁਇਲੀ: ਅਹਰੌਰਾ-ਬਨਾਰਸ ਸੜਕ 'ਤੇ ਅਹਰੌਰਾ ਤੋਂ ੧੬ ਕਿਲੋਮੀਟਰ ਦੀ ਦੂਰੀ 'ਤੇ ਇਹ ਪਿੰਡ ਸਥਿਤ ਹੈ। ਅਹਰੌਰਾ ਤੋਂ ੧੩ ਕਿਲੋਮੀਟਰ ਬਾਅਦ ਅਦਲਹਾਟ ਪਿੰਡ ਦੇ ਸ਼ਰਮਾ ਮੋੜ ਤੋਂ ੩ ਕਿਲੋਮੀਟਰ ਅੰਦਰ ਵੱਲ ਮੌਜੂਦ ਇਸ ਪਿੰਡ ਵਿਖੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸੁਸ਼ੋਭਿਤ ਹੈ ਜਿਹੜਾ ਕਿ ਨੌਵੇਂ ਗੁਰੂ ਸਾਹਿਬ ਦੀ ਯਾਦ ਦਿਵਾਉਂਦਾ ਹੈ। ਪ੍ਰਯਾਗ, ਮਿਰਜ਼ਾਪੁਰ ਹੋ ਕੇ ਗੁਰੂ ਜੀ ਇੱਥੇ ਆਏ ਦੱਸੇ ਜਾਂਦੇ ਹਨ ਅਤੇ ਇੱਥੋਂ ਉਹ ਅੱਗੇ ਬਨਾਰਸ ਚਲੇ ਗਏ ਸਨ। ਇਕ ਪੁਰਾਤਨ ਇਮਾਰਤ ਇੱਥੇ ਪਹਿਲਾਂ ਤੋਂ ਮੌਜੂਦ ਹੈ ਜਿਸ ਦੇ ਸਾਮ੍ਹਣੇ ਸੰਨ ੨੦੦੦ ਵਿਚ ਨਵੀਂ ਇਮਾਰਤ ਦੀ ਉਸਾਰੀ ਕੀਤੀ ਗਈ ਹੈ। ਬਨਾਰਸ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਦੀ ਸਾਂਭ-ਸੰਭਾਲ ਕੀਤੀ ਜਾਂਦੀ ਹੈ। ਇਸ ਗੁਰਦੁਆਰਾ ਸਾਹਿਬ ਦੇ ਇਤਿਹਾਸ ਦੀ ਜਾਣਕਾਰੀ ਦੇਣ ਵਾਲਾ ਇਕ ਪੁਰਾਤਨ ਪੱਥਰ ਇੱਥੇ ਲੱਗਿਆ ਹੋਇਆ ਹੈ ਜਿਸ 'ਤੇ ਹਿੰਦੀ ਭਾਸ਼ਾ ਵਿਚ ਇਕ ਕਵਿਤਾ ਲਿਖੀ ਹੋਈ ਹੈ ਜਿਹੜੀ ਕਿ ਕੁਝ ਇਕ ਅੱਖਰਾਂ ਦੇ ਫਰਕ ਨਾਲ ਅਹਰੌਰਾ ਦੇ ਇੰਦਰਾਜ ਵਿਚ ਦਰਜ ਹੈ (ਦੇਖੋ ਅੰਕ ਜੂਨ, ੨੦੨੧)।

ਮਥੁਰਾ: ਮਥੁਰਾ ਇਕ ਪੁਰਾਤਨ ਨਗਰ ਹੈ ਜਿੱਥੇ ਹਿੰਦੂ ਧਰਮ ਦਾ ਇਕ ਪ੍ਰਸਿੱਧ ਮੰਦਰ ਸਥਿਤ ਹੈ। ਸਿੱਖ ਧਰਮ ਨਾਲ ਇਸ ਦਾ ਸੰਬੰਧ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੈ। ਇਨ੍ਹਾਂ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਭਾਈ ਗੁਰਦਾਸ ਜੀ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਜੀ ਦੇ ਇਸ ਅਸਥਾਨ 'ਤੇ ਚਰਨ ਪਾਉਣ ਦੇ ਪ੍ਰਮਾਣ ਮਿਲਦੇ ਹਨ।

੧. ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ, ਗਊ ਘਾਟ: ਮਥੁਰਾ ਵਿਖੇ ਕੰਸ ਟਿੱਲੇ ਦੇ ਨੇੜੇ ਗਊ ਘਾਟ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਇਹ ਯਾਦਗਾਰੀ ਅਸਥਾਨ ਗੁਰਦੁਆਰਾ ਗੁਰੂ ਨਾਨਕ ਬਗੀਚੀ ਤੋਂ ਡੇਢ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਭਾਈ ਕਾਨ੍ਹ ਸਿੰਘ ਨਾਭਾ ਅਤੇ ਗਿਆਨੀ ਗਿਆਨ ਸਿੰਘ ਇਸ ਅਸਥਾਨ ਦਾ ਜ਼ਿਕਰ ਕਰਦੇ ਹਨ। ਗਿਆਨੀ ਗਿਆਨ ਸਿੰਘ ਦੱਸਦੇ ਹਨ, "ਕੜੇ ਮਾਣਕਪੁਰ ਤੋਂ ਚੱਲ ਕੇ ਗੁਰੂ ਸਾਹਿਬ ਜੀ ਸਨੇ ਸਨੇ ਮਥਰਾ ਸ਼ਹਿਰ ਕੰਸ ਟਿੱਲੇ ਪਾਸ, ਜਿੱਥੇ ਹੁਣ ਗੁਰੂ ਜੀ ਦੀ ਜਗਾ ਹੈ, ਜਾ ਬਿਰਾਜੇ। ਸੰਗੀਆਂ ਦੀ ਇਛਿਆ ਅਨੁਸਾਰ ਬ੍ਰਿੰਦਾਬਣ ਗੋਕਲ ਆਦਿਕ ਕ੍ਰਿਸ਼ਨ ਲੀਲਾ ਦੇ ਸਾਰੇ ਥਾਂ ਦੇਖੇ ਦਿਖਾਏ। ਬਿਸਰਾਂਤ ਘਾਟ ਜਮਨਾ ਪਰ ਅਸ਼ਨਾਨ ਦਾਨ ਕੀਤੇ, ਤਿੰਨ ਰਾਤਾਂ ਰਹੇ।"[੧੧] ਜਦੋਂ ਉੱਥੇ ਜਾਣ ਦਾ ਮੌਕਾ ਮਿਲਿਆ ਤਾਂ ਪਤਾ ਲੱਗਿਆ ਕਿ ਇਹ ਅਸਥਾਨ ਹਾਲੇ ਵੀ ਮੌਜੂਦ ਹੈ ਜਿਹੜਾ ਅਲੋਪ ਹੋਣ ਦੇ ਕੰਢੇ ਤੇ ਹੈ। ਜਮੁਨਾ ਨਦੀ, ਕੰਸ ਟਿੱਲੇ ਅਤੇ ਸੰਘਣੀ ਅਬਾਦੀ ਵਿਚ ਘਿਰੇ ਹੋਏ ਇਸ ਅਸਥਾਨ ਸ਼ਹਿਰ ਵਾਲੇ ਪਾਸਿਓਂ ਚਾਰ ਪਹੀਆ ਸਵਾਰੀ 'ਤੇ ਜਾਣਾ ਮੁਸ਼ਕਿਲ ਹੈ ਪਰ ਦੋ ਪਹੀਆ ਵਾਹਨ 'ਤੇ ਥੋੜ੍ਹੀ ਮੁਸ਼ੱਕਤ ਨਾਲ ਉੱਥੇ ਪੁੱਜਿਆ ਜਾ ਸਕਦਾ ਹੈ। ਯਮੁਨਾ ਮਿਸ਼ਨ ਪ੍ਰੋਜੈਕਟ ਅਧੀਨ ਇਸ ਇਲਾਕੇ ਦੀ ਸਾਫ਼-ਸਫ਼ਾਈ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾ ਰਿਹਾ ਹੈ ਅਤੇ ਇਸ ਦਰਿਆ ਦੇ ਨਾਲ-ਨਾਲ ਇਕ ਸੜਕ ਬਣਾਈ ਗਈ ਹੈ ਜਿਹੜੀ ਕਿ ਇਕ ਪਾਸੇ ਦਰਿਆ ਯਮੁਨਾ ਅਤੇ ਦੂਜੇ ਪਾਸੇ ਇਸ ਗੁਰਧਾਮ ਨਾਲ ਜੋੜਦੀ ਹੈ। ਇਸ ਸੜਕ ਰਾਹੀਂ ਚਾਰ ਪਹੀਆ ਸਵਾਰੀ ਅਸਾਨੀ ਨਾਲ ਗੁਰਦੁਆਰਾ ਸਾਹਿਬ ਤਕ ਜਾ ਸਕਦੀ ਹੈ।

ਅੱਸੀ ਕੁ ਸਾਲ ਦੇ ਇਕ ਬਜ਼ੁਰਗ ਪੰਡਤ ਛੋਟੇ ਲਾਲ ਨੇ ਇਸ ਗੁਰਧਾਮ ਸੰਬੰਧੀ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਇੱਥੇ ਇਕ ਉਦਾਸੀ ਸੰਤ ਰਹਿੰਦੇ ਸਨ ਜਿਹੜੇ ਨਿਰਵਿਘਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਅਤੇ ਪਾਠ ਕਰਦੇ ਸਨ। ਇਨ੍ਹਾਂ ਤੋਂ ਬਾਅਦ ਬਾਬਾ ਕਿਸ਼ਨ ਦਾਸ ਇੱਥੇ ਆ ਕੇ ਰਹਿਣ ਲੱਗੇ ਸਨ ਉਹ ਪੰਜਾਬ ਦੇ ਪੜ੍ਹੇ ਲਿਖੇ ਸੰਤ ਸਨ। ਇਨ੍ਹਾਂ ਤੋਂ ਬਾਅਦ ਹੁਣ ਇਕ ਹੋਰ ਉਦਾਸੀ ਸੰਤ ਇੱਥੇ ਸੇਵਾ-ਸੰਭਾਲ ਕਰ ਰਹੇ ਹਨ। ਜਿਸ ਅਸਥਾਨ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਸੀ ਉੱਥੇ ਬਾਬਾ ਸ੍ਰੀ ਚੰਦ ਜੀ ਦੀ ਮੂਰਤੀ ਸਥਾਪਿਤ ਕੀਤੀ ਹੋਈ ਹੈ, ਉੱਥੇ ਨਾਲ ਹੀ ਕੁਝ ਵੀਰਾਨ ਜਿਹੇ ਕਮਰੇ ਬਣੇ ਹੋਏ ਹਨ। ਸੰਗਤ ਨਾ ਹੋਣ ਕਾਰਨ ਇਹ ਅਸਥਾਨ ਬਹੁਤ ਹੀ ਖਸਤਾ ਹਾਲ ਵਿਚ ਹੈ। ਸ. ਸਤਨਾਮ ਸਿੰਘ ਦੇ ਪਿਤਾ ਸ. ਸੁੰਦਰ ਸਿੰਘ ਜੀ ਮਥੁਰਾ ਵਿਖੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਕਮੇਟੀ ਦੇ ਪ੍ਰਧਾਨ ਸਨ। ਇਹ ਦੱਸਦੇ ਹਨ ੧੯੮੪ ਈ. ਤੋਂ ਪਹਿਲਾਂ ਗੁਰਦੁਆਰਾ ਗੁਰੂ ਤੇਗ ਬਹਾਦਰ ਸਾਹਿਬ ਦੀ ਕਮੇਟੀ ਵੱਲੋਂ ਗੁਰਦੁਆਰਾ ਗਊ ਘਾਟ ਵਿਖੇ ਹਰ ਬੁੱਧਵਾਰ ਨੂੰ ਸ਼ਾਮ ਵੇਲੇ ੩-੫ ਵਜੇ ਤਕ ਕੀਰਤਨ ਕੀਤਾ ਜਾਂਦਾ ਸੀ ਅਤੇ ਲੰਗਰ ਵਰਤਾਇਆ ਜਾਂਦਾ ਸੀ ਅਤੇ ਕਈ ਵਾਰੀ ਇਹ ਵੀ ਆਪਣੇ ਪਿਤਾ ਜਾ ਨਾਲ ਇਸ ਵਿਚ ਸ਼ਾਮਲ ਹੁੰਦੇ ਸਨ।

ਮੌਜੂਦਾ ਸਮੇਂ ਵਿਚ ਮਹੰਤ ਘਨਸ਼ਿਆਮ ਦਾਸ ਉਦਾਸੀ ਪਿਛਲੇ ੧੫ ਸਾਲ ਤੋਂ ਇੱਥੇ ਸੇਵਾ ਨਿਭਾ ਰਹੇ ਹਨ। ਮੱਧ ਪ੍ਰਦੇਸ਼ ਦੇ ਭਿੰਡ ਜ਼ਿਲ੍ਹੇ ਨਾਲ ਸੰਬੰਧਿਤ ਦੱਸਦੇ ਹਨ ਅਤੇ ਗੁਰੂ-ਘਰ ਦੀ ਮਰਯਾਦਾ ਅਤੇ ਪਰੰਪਰਾ ਤੋਂ ਬਹੁਤ ਜਾਣੂ ਨਹੀਂ। ਇਸ ਅਸਥਾਨ 'ਤੇ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਹੀਂ ਹੁੰਦਾ ਅਤੇ ਆਲੇ-ਦੁਆਲੇ ਮੂਰਤੀਆਂ ਪਈਆਂ ਹੋਈਆਂ ਹਨ। ਲੱਗਭਗ ੭੦੦ ਗਜ਼ ਜ਼ਮੀਨ 'ਤੇ ਉਦਾਸੀ ਡੇਰਾ ਅਤੇ ਮਹੰਤ ਜੀ ਦੀ ਰਿਹਾਇਸ਼ ਹੈ।

੨. ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ: ਇਹ ਗੁਰਧਾਮ ਮਥੁਰਾ ਰੇਲਵੇ ਸਟੇਸ਼ਨ ਤੋਂ ਲੱਗਭਗ ੨ ਕਿਲੋਮੀਟਰ ਦੀ ਦੂਰੀ 'ਤੇ ਹੋਲੀ ਗੇਟ ਵਾਲੀ ਸੜਕ 'ਤੇ ਸਥਿਤ ਹੈ। ਹੋਲੀ ਗੇਟ ਤੋਂ ਲੈ ਕੇ ਇਸ ਗੁਰਦੁਆਰਾ ਸਾਹਿਬ ਤਕ ਬਣੀ ਹੋਈ ਸੜਕ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਮਾਰਗ ਵੀ ਕਿਹਾ ਜਾਂਦਾ ਹੈ। ਇਸ ਗੁਰਦੁਆਰਾ ਸਾਹਿਬ ਤੋਂ ਲਗ-ਪਗ ੨ ਕਿਲੋਮੀਟਰ ਦੀ ਦੂਰੀ 'ਤੇ ਹੋਲੀ ਗੇਟ ਦੇ ਨੇੜੇ ਹੀ ਜਮੁਨਾ ਦੇ ਕੰਢੇ ਗੁਰਦੁਆਰਾ ਗੁਰੂ ਨਾਨਕ ਬਗੀਚੀ ਸਥਿਤ ਹੈ। ਇੱਥੋਂ ਵ੍ਰਿੰਦਾਵਨ ਤਕ ਜਾਣ ਲਈ ਆਮ ਸਾਧਨ ਮਿਲਦੇ ਹਨ ਅਤੇ ਸੰਗਤ ਇੱਥੋਂ ੯ ਕਿਲੋਮੀਟਰ ਦੀ ਦੂਰੀ 'ਤੇ ਵ੍ਰਿੰਦਾਵਨ ਵਿਖੇ ਸਥਿਤ ਗੁਰਦੁਆਰਾ ਗੁਰੂ ਨਾਨਕ ਟਿੱਲਾ ਦੇ ਦਰਸ਼ਨ ਕਰਨ ਲਈ ਜਾਂਦੀ ਹੈ। ਇੱਥੋਂ ਦੀ ਸਥਾਨਕ ਪਰੰਪਰਾ ਦੱਸਦੀ ਹੈ ਕਿ ਇਹ ਅਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੋਹ ਪ੍ਰਾਪਤ ਹੈ। ਸਿੱਖ ਧਰਮ ਦਾ ਪ੍ਰਚਾਰ ਕਰਨ ਲਈ ਭਾਈ ਗੁਰਦਾਸ ਜੀ ਵੀ ਇਸ ਅਸਥਾਨ 'ਤੇ ਆਏ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਵੀ ਦਿੱਲੀ ਨਿਵਾਸ ਸਮੇਂ ਇਸ ਅਸਥਾਨ 'ਤੇ ਆਉਂਦੇ ਰਹੇ ਹਨ।

ਸਿੰਘ ਸਭਾ ਦਾ ਇਸ ਇਲਾਕੇ ਵਿਚ ਕਾਫੀ ਪ੍ਰਭਾਵ ਸੀ ਜਿਸ ਕਰ ਕੇ ਇਸ ਸੰਸਥਾ ਦਾ ਨਾਂ ਵੀ ਇਸ ਗੁਰਧਾਮ ਨਾਲ ਜੋੜਿਆ ਜਾਂਦਾ ਹੈ। ਮੌਜੂਦਾ ਸਮੇਂ ਵਿਚ ਇਸ ਗੁਰਧਾਮ ਨੂੰ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸ੍ਰੀ ਗੁਰੂ ਸਿੰਘ ਸਭਾ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਗੁਰੂ ਸਾਹਿਬਾਨ ਦੀ ਯਾਦ ਵਿਚ ਇੱਥੇ ਸੁਸ਼ੋਭਿਤ ਗੁਰਧਾਮ ਦੀ ਕਈ ਵਾਰੀ ਪੁਨਰ-ਉਸਾਰੀ ਹੋਈ ਹੈ। ਸਭ ਤੋਂ ਪੁਰਾਣਾ ਪੱਥਰ ਅਗਸਤ ੧੯੧੫ ਦਾ ਹੈ ਜਿਸ 'ਤੇ ਐਬਟਾਬਾਦ ਦੀ ਸੰਗਤ ਵੱਲੋਂ ਸੇਵਾ ਕਰਾਉਣ ਦਾ ਜ਼ਿਕਰ ਮਿਲਦਾ ਹੈ। ੨੨ ਮਈ, ੧੯੪੬ ਈ. ਦਾ ਪੱਥਰ ਦੱਸਦਾ ਹੈ ਕਿ ਦਰਬਾਰ ਹਾਲ ਦੀ ਉਸਾਰੀ ਲਈ ਝਾਂਸੀ ਵਾਲੇ ਸ. ਪ੍ਰੀਤਮ ਸਿੰਘ ਕਲਸੀ ਕੋਲੋਂ ਨੀਂਹ-ਪੱਥਰ ਰਖਾਵਾਇਆ ਗਿਆ ਸੀ। ਇਸ ਤੋਂ ਇਲਾਵਾ ੧੯੪੮, ੧੯੫੦, ੧੯੫੧, ੧੯੫੨ ਈ. ਆਦਿ ਸਾਲਾਂ ਵਿਚ ਇੱਥੇ ਸੇਵਾ ਕਰਾਉਣ ਵਾਲਿਆਂ ਦੇ ਪੱਥਰ ਲੱਗੇ ਹੋਏ ਹਨ।

*ਬਾਕੀ ਸਫ਼ਾ ੨੩ 'ਤੇ*

*ਜੁਲਾਈ ੨੦੨੧ ਤੋਂ ਅੱਗੇ :*

*ਮੂਲ ਅੰਗਰੇਜ਼ੀ ਲੇਖ ਦਾ ਪੰਜਾਬੀ ਅਨੁਵਾਦ :*

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ : ਪੂਰਬ ਦੀਆਂ ਉਦਾਸੀਆਂ

*-ਸ. ਜਗਮੋਹਨ ਸਿੰਘ**

ਮੈਂ ਖ਼ੁਦ ਵੀ ਵਿਅਕਤੀਗਤ ਤੌਰ 'ਤੇ ਜ਼ਿਆਦਾਤਰ ਅਸਥਾਨਾਂ ਦੀਆਂ ਯਾਤਰਾਵਾਂ ਕੀਤੀਆਂ ਅਤੇ ਕੀਤੀਆਂ ਵੀ ਕਈ-ਕਈ ਵਾਰ ਜਿਸ ਤੋਂ ਮੈਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪੂਰਬ ਵੱਲ ਜਾਣ ਦੇ ਸਫਰ ਦੇ ਅਮੂਮਨ ਸੰਭਵ ਮਾਰਗਾਂ ਦੀ ਨਿਸ਼ਾਨਦੇਹੀ ਕਰ ਸਕਦਾ ਹਾਂ। ਇਹ ਲੱਗਭਗ ਪੰਜ ਵਰ੍ਹਿਆਂ 'ਚ ਪਸਰੀ ਲੰਮੀ ਫੇਰੀ ਸੀ ਜੋ ਕਿ ਅੱਧੀ ਕੁ ਸੜਕ ਮਾਰਗ ਦੁਆਰਾ ਅਤੇ ਅੱਧੀ ਦਰਿਆਈ ਮਾਰਗਾਂ ਦੁਆਰਾ ਕੀਤੀ ਗਈ।

ਗੁਰੂ ਜੀ ਸੰਗਤ ਦੇ ਨਾਲ ਮਥੁਰਾ, ਆਗਰਾ ਅਤੇ ਕਾਨ੍ਹਪੁਰ ਤੋਂ ਹੁੰਦੇ ਹੋਏ ਅੱਗੇ ਤੁਰੇ ਅਤੇ ਗੰਗਾ ਦਰਿਆ ਦੇ ਕਿਨਾਰਿਆਂ ਉੱਪਰਲੇ ਮਾਨਕਪੁਰ ਨਾਮਕ ਪ੍ਰਾਚੀਨ ਹਿੰਦੂ ਤੀਰਥ ਅਸਥਾਨ 'ਤੇ ਪਧਾਰੇ। ਮਾਨਕਪੁਰ ਤੋਂ ਗੁਰੂ ਜੀ ਅਲਾਹਾਬਾਦ ਨੂੰ ਗਏ ਅਤੇ ਫਿਰ ਉੱਥੋਂ ਬਨਾਰਸ ਨੂੰ। ਕੁਝ ਵਿਦਵਾਨ ਉਨ੍ਹਾਂ ਦੇ ਪਹਿਲਾਂ ਮਿਰਜ਼ਾਪੁਰ ਗਏ ਹੋਣ ਬਾਰੇ ਅਤੇ ਦੂਸਰੇ ਹੋਰ ਵਿਦਵਾਨ ਬਨਾਰਸ ਗਏ ਹੋਣ ਉੱਪਰ ਬਲ ਦਿੰਦੇ ਹਨ। ਪਰੰਤੂ ਮੇਰੀ ਮਨੌਤ ਮੇਰੀ ਆਪਣੀ ਦਲੀਲ ਉੱਪਰ ਆਧਾਰਿਤ ਹੈ ਅਤੇ ਨਾਲ ਹੀ ਇਹ ਭੂਗੋਲਿਕ ਕੋਣ ਤੋਂ ਹੈ, ਜਿਸ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਗੁਰੂ ਜੀ ਨੇ ਪਹਿਲ਼ਾਂ ਬਨਾਰਸ ਦੀ ਯਾਤਰਾ ਕੀਤੀ। ਤਦੋਂ ਆਪ ਨੇ ਗੰਗਾ ਦਰਿਆ ਪਾਰ ਕੀਤਾ ਅਤੇ ਮਿਰਜ਼ਾਪੁਰ ਨਗਰ 'ਚ ਪ੍ਰਵੇਸ਼ ਕੀਤਾ। ਫਿਰ ਕਾਫਲਾ ਸਸਾਰਾਮ ਵੱਲ ਅਹਰਾਉਰਾ ਦੇ ਰਾਹ ਚੱਲਿਆ ਅਤੇ ਤਦੋਂ ਕਰਮਨਾਸਾ ਦਰਿਆ ਲੰਘੇ। ਫਿਰ ਆਪ ਗਯਾ ਵੱਲ ਨੂੰ ਹੋ ਤੁਰੇ ਅਤੇ ਉੱਪਰੋਂ ਰਾਜਗਿਰੀ ਬਰਾਸਤਾ ਪਟਨਾ, ਨਾਲੰਦਾ ਅਤੇ ਬਿਹਾਰ ਸ਼ਰੀਫ ਵੱਲ ਨੂੰ ਗਏ।

ਪਟਨਾ ਸਾਹਿਬ ਵਿਖੇ ਗੁਰੂ ਸਾਹਿਬ ਨੇ ਮਾਤਾ ਗੁਜਰੀ ਜੀ, ਮਾਤਾ ਨਾਨਕੀ ਜੀ (ਗੁਰੂ ਜੀ ਦੇ ਮਾਤਾ ਜੀ) ਅਤੇ ਕੁਝ ਮਹੱਤਵਪੂਰਨ ਸਿੱਖਾਂ ਨੂੰ ਸਥਾਨਕ ਸਿੱਖਾਂ ਦੀ ਦੇਖ-ਰੇਖ ਹੇਠ ਛੱਡ ਦਿੱਤਾ ਅਤੇ ਖ਼ੁਦ ਦੂਰ ਪੂਰਬ ਦੀ ਆਪਣੀ ਯਾਤਰਾ 'ਤੇ ਦਰਿਆ ਗੰਗਾ ਦੇ ਨਾਲ-ਨਾਲ ਚੱਲਦੇ ਹੋਏ ਨਿਕਲ ਤੁਰੇ। ਇਹ ਯਾਤਰਾ ਦਰਿਆਈ ਮਾਰਗ ਉੱਪਰ ਹੋਈ ਹੋ ਸਕਦੀ ਸੀ। ਆਪ ਫਤੂਆ, ਬਖਤਿਆਰਪੁਰ, ਬੜ੍ਹ, ਮੋਕਾਮਾ, ਬਾਲ-ਗੁਡਰ, ਲਖੀ ਸਰਾਇ ਤੋਂ ਦੀ ਲੰਘੇ ਅਤੇ ਤਦੋਂ ਮੁਨਗਰ ਵਿਖੇ ਰੁਕ ਗਏ। ਮੁਨਗਰ, ਭਾਗਲਪੁਰ, ਕਹਲਗਾਉਂ, ਕਟਨਾਗਰ

**ਆਨਰੇਰੀ ਇੰਚਾਰਜ, ਸਿੱਖ ਮਿਸ਼ਨ ਕਲਕੱਤਾ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ.+੯੧੯੮੩੧੯-੦੮੯੧੨*

(ਕੁੰਡਲ ਨਗਰ) ਅਤੇ ਰਾਜ ਮਹਲ ਤੋਂ ਗੁਰੂ ਜੀ ਨੇ ਬੰਗਾਲ 'ਚ ਪ੍ਰਵੇਸ਼ ਪਾਇਆ ਅਤੇ ਮਾਲਦਾ ਪਹੁੰਚ ਗਏ। ਮਾਲਦਾ ਤੋਂ ਆਪ ਜੀ ਨਲਹਾਟੀ ਵੱਲ ਨੂੰ ਚਲੇ ਅਤੇ ਕੁਝ ਕੁ ਹੋਰ ਅਸਥਾਨਾਂ ਉੱਪਰ ਜੋ ਕਿ ਟੇਢੇ-ਮੇਢੇ ਜਲ-ਮਾਰਗਾਂ ਉੱਪਰ ਵੱਸਦੇ ਪਏ ਸਨ। ਸਾਲ ਭਰ ਆਵਾਜਾਈ ਦਾ ਮੁੱਖ ਦਰਿਆਈ ਕਾਰਜ-ਸਥਲ ਉੱਪਰ ਰਿਹਾ। ਤਦੋਂ ਢਾਕੇ ਨੂੰ ਜਾਂਦਿਆਂ ਆਪ ਪਸਤਾ ਜੀ ਗਏ ਜਿਸ ਢਾਕੇ ਵਿਖੇ ਆਪ ਨੇ ਲੰਬਾ ਸਮਾਂ ਰੁਕਣਾ ਸੀ। ਕੁਝ ਖੋਜੀ ਵਿਦਵਾਨ ਦਾਅਵਾ ਕਰਦੇ ਹਨ ਕਿ ਗੁਰੂ ਜੀ ਢਾਕੇ ਨੂੰ ਪਬਨਾ ਬਰਾਸਤਾ ਗੋਪਾਲਪੁਰ ਗੋਦਾਗਿਰੀ ਮਾਲਦਾ ਰਸਤੇ ਗਏ। ਹੋ ਸਕਦੈ ਕਿ ਆਪ ਜੀ ਮਕਸੂਦਾਬਾਦ (ਹੁਣ ਮੁਰਸ਼ਿਦਾਬਾਦ) ਨੂੰ ਆਪਣੀ ਚਰਨ-ਛੋਹ ਦੇ ਸਕੇ ਹੋਣ। ਢਾਕੇ ਨੂੰ ਆਪਣਾ ਕਿਆਮ ਬਣਾ ਕੇ ਗੁਰੂ ਜੀ ਬੰਗਾਲ (ਹੁਣ ਬੰਗਲਾ ਦੇਸ਼) ਦੇ ਕਈ ਜ਼ਿਲ੍ਹਿਆਂ 'ਚ ਵਾਰ-ਵਾਰ ਗਏ ਸਮੇਤ ਚਿਟਾਗਾਂਗ, ਸੋਨਦੀਪਮਾਈ ਮਾਈਮੈਨ ਸਿੰਘ ਸ਼ਾਈ ਲੈਟ, ਦੋ-ਹਜ਼ਾਰੀ ਨੋਆਖਲੀ, ਚਾਂਦਪੁਰ, ਨਾਲ ਹੀ ਨਾਲ ਜੈਂਤੀਆਂ ਪਹਾੜੀਆਂ ਅਤੇ ਟਿਪੇਰੀ (ਤ੍ਰਿਪੁਰਾ) ਨੂੰ ਗਏ ਜਿੱਥੇ ਆਪ ਜੀ ਨੇ ਗੁਰੂ ਨਾਨਕ ਦੇ ਸੱਚ ਦੇ ਜੀਵਨ-ਮਾਰਗ ਨੂੰ ਅਪਣਾਉਣ ਦਾ ਉਪਦੇਸ਼ ਪ੍ਰਚਾਰਿਆ। ਤਦੋਂ ਆਪਣੇ ਮਿਸ਼ਨ 'ਚ ਆਪ ਜੀ ਕਾਮਰੂਪ ਨੂੰ ਗਏ ਜੋ ਕਿ ਅਜੋਕਾ ਅਸਾਮ ਹੈ ਅਤੇ ਆਪ ਜੀ ਨੇ ਉਚੇਚੇ ਯਤਨਾਂ ਦਾ ਸਦਕਾ ਮੁਗ਼ਲਾਂ ਅਤੇ ਆਹੋਮ ਰਾਜਿਆਂ ਦਰਮਿਆਨ ਦੇਰ ਤੋਂ ਚਲਦੇ ਆ ਰਹੇ ਤਨਾਅ ਨੂੰ ਘਟਾਉਣ 'ਚ ਸਫਲਤਾ ਹਾਸਲ ਕੀਤੀ। ਆਪ ਨੇ ਧੁਬੜੀ, ਰੰਗਾਮਤੀ, ਗੋਰੀਪੁਰ ਅਤੇ ਕੁਝ ਹੋਰ ਅਸਥਾਨਾਂ ਦਾ ਦੋ ਵਰ੍ਹਿਆਂ ਤੋ ਵਧੇਰੇ ਸਮਾਂ ਲਗਾ ਕੇ ਪ੍ਰਚਾਰ ਯਾਤਰਾ ਕੀਤੀ ਅਤੇ ਤਦ ਢਾਕੇ ਨੂੰ ਪਰਤ ਆਏ।

ਢਾਕੇ 'ਚ ਲੰਮੇਰੇ ਸਮੇਂ ਦੇ ਠਹਿਰਾਉ ਉਪਰੰਤ ਆਪ ਜੀ ਕੋਲਕਾਤਾ ਨੂੰ ਗਏ, ਜੋ ਕਿ ਅਜੇ ਪੂਰਨ-ਭਾਂਤ ਵਿਕਸਿਤ ਸ਼ਹਿਰ ਨਹੀਂ ਬਣਿਆ ਸੀ ਅਤੇ ਤਦ ਬਰਦਵਾਨ ਨੂੰ ਚਲੇ ਗਏ, ਜਿੱਥੇ ਲਾਹੌਰ ਦਾ ਰਹਿਣ ਵਾਲਾ ਜ਼ਿਮੀਂਦਾਰ ਤੋਂ ਮਹਾਰਾਜਾ ਬਣਿਆ ਹੋਇਆ ਸੀ ਅਤੇ ਸੰਗਮ ਰਾਇ ਕਪੂਰ ਦਾ ਇਕ ਵੰਸ਼ਜ ਸੀ। ਬਰਦਵਾਨ ਤੋਂ ਗੁਰੂ ਜੀ ਦੱਖਣ ਦਿਸ਼ਾ ਵੱਲ ਪੈਂਦੇ ਬਿਸਨੂਪੁਰ, ਮੇਦਿਨੀਪੁਰ, ਕੋਨਟਾਇ, ਕਾਲੇਸ਼ਵਰ, ਮਯੂਰਗੰਜ ਚਲੇ ਗਏ ਅਤੇ ਜਗਨਨਾਥਪੁਰੀ ਵਾਲੀ ਪੁਰਾਣੀ ਜਰਨੈਲੀ ਸੜਕ ਉੱਪਰ ਯਾਤਰਾ ਕਰਦਿਆਂ ਹੋਇਆਂ ਪੁਰੀ ਪਹੁੰਚਣ ਤੋਂ ਪਹਿਲਾਂ ਆਪ ਨੇ ਭਦਰਕ ਨੂੰ ਜਾ ਛੂਹਿਆ। ਹੋ ਸਕਦਾ ਹੈ ਕਿ ਉਨ੍ਹਾਂ ਦੱਖਣ ਦਿਸ਼ਾ ਵੱਲ ਮਦਰਾਸ ਅਤੇ ਸ੍ਰੀ ਲੰਕਾ ਦੀ ਵੱਲ ਵਧਣ ਦੀ ਯੋਜਨਾ ਬਣਾ ਰੱਖੀ ਹੋਵੇ, ਪਰੰਤੂ ਔਰੰਗਜ਼ੇਬ ਵੱਲੋਂ ਆਮ ਲੋਕਾਈ ਉੱਪਰ ਢਾਹੀਆਂ ਜਾ ਰਹੀਆਂ ਵਧੀਕੀਆਂ ਕਾਰਨ ਆਪ ਜਲਦੀ ਵਾਪਸ ਪਰਤ ਆਏ। ਫਿਰ ਗੁਰੂ ਜੀ ਨੇ ਵਾਪਸੀ ਸਫਰ ਅਰੰਭਿਆ, ਜੋ ਕਿ ਬਿਲਕੁਲ ਤੇਜ਼ ਗਤੀ ਵਾਲਾ ਸੀ ਅਤੇ ਵਿਭਿੰਨ ਦਰਿਆਵਾਂ ਨੂੰ ਪਾਰ ਕਰਨ ਨਾਲ ਵਾਬਸਤਾ ਸੀ। ਜਿਨ੍ਹਾਂ ਥਾਵਾਂ ਤੋਂ ਹੋ ਕੇ ਆਪ ਗੁਜ਼ਰੇ ਉਹ ਬਿਸਨੂਪਰ, ਗੋਮੋਹ, ਪਾਰਸਨਾਥ, ਸਾਧੂਪੁਰ, ਦੇ ਓਘਰ ਅਤੇ ਗਯਾ ਹੋ ਸਕਦੇ ਹਨ। ਕੁਝ ਸਮੇਂ ਮਗਰੋਂ ਗੁਰੂ ਜੀ ਅੜਾਹ ਛਾਪਰਾ, ਸ਼ਾਹਪੁਰ, ਬੈਰਿਯਾ, ਬਕਸਰ ਅਤੇ ਗੰਗਾ ਦੇ ਕਿਸੇ ਇਕ ਕਿਨਾਰੇ ਉੱਪਰ

ਸਥਿਤ ਹੋ ਸਕਦੇ ਸਨ। ਗੁਰੂ ਜੀ ਗਾਜ਼ੀਪੁਰ ਤੋਂ ਆਜ਼ਮਗੜ੍ਹ ਵਿਚਲੇ ਨਿਜ਼ਾਮਾਬਾਦ ਨੂੰ ਗਏ ਜਾਂ ਕਿਸ਼ਤੀ ਉੱਪਰ ਦਰਿਆ ਤਮਸ ਉੱਪਰ ਜਾਂ ਸੜਕ ਰਸਤੇ। ਨਿਜ਼ਾਮਾਬਾਦ ਤੋਂ ਗੁਰੂ ਜੀ ਸੜਕ 'ਤੇ ਚੱਲ ਕੇ ਜੂਨਾਗੜ੍ਹ ਨੂੰ ਚਲੇ ਗਏ ਅਤੇ ਉੱਥੋਂ ਬਨਾਰਸ ਨੂੰ, ਜਿੱਥੋਂ ਕਿ ਉਹ ਅਯੁੱਧਿਆ, ਲਖਨਊ ਫ਼ਰੁਖਾਬਾਦ ਨੂੰ ਗਏ ਹੋ ਸਕਦੇ ਹਨ ਅਤੇ ਆਪ ਇਸ ਪ੍ਰਕਾਰ ਪੂਰਬੀ ਭਾਰਤ ਦੀਆਂ ਮਹਾਨ ਯਾਤਰਾਵਾਂ ਨੂੰ ਸੰਪੂਰਨ ਕਰ ਰਹੇ ਸਨ।

ਉਹ ਅਸਥਾਨ ਜਿੱਥੇ ਗੁਰੂ ਜੀ ਗਏ, ਵਿਚਰੇ ਅਤੇ ਰਹੇ :

ਸਿਰਫ ਥੋੜ੍ਹੇ ਕੁ ਜਿਹੇ ਅਸਥਾਨ ਹੀ ਵਿਚਾਰ-ਚਰਚਾ ਦੇ ਅਧੀਨ ਬਹੁਤ ਹੀ ਸੰਖੇਪ ਰੂਪ 'ਚ ਲਿਆਂਦੇ ਜਾਂਦੇ ਹਨ, ਜੋ ਕਿ ਮੇਰੇ ਵਰ੍ਹਿਆਂ ਬੱਧੀ ਲਗਾਤਾਰ ਕੀਤੇ ਖੇਤਰੀ ਕਾਰਜ ਦੇ ਆਧਾਰ 'ਤੇ ਉੱਪਰ ਕੀਤਾ ਇਤਿਹਾਸਿਕ ਦਸਤਾਵੇਜ਼ੀ ਕਾਰਜ ਹੈ।

ਕੜੇ-ਮਾਨਕਪੁਰ : ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸੰਨਿਆਸੀ ਮਲੂਕ ਦਾਸ ਨੂੰ ਜਿਹੜਾ ਕਿ ਠੀਕ ਜੀਵਨ ਮਾਰਗ ਤਿਆਗ ਕੇ ਭਟਕ-ਅਟਕ ਗਿਆ ਹੋਇਆ ਸੀ ਉਸ ਨੂੰ ਠੀਕ ਲੀਹ 'ਤੇ ਲਿਆਉਣ ਹਿੱਤ ਰੁਕ ਗਏ। ਉਸ ਦੀ ਪੂਜਾ ਵਾਲੇ ਅਸਥਾਨ ਅਤੇ ਸਮਾਧੀ ਨੂੰ ਅਜੇ ਵੀ ਮੰਨਿਆ-ਪੂਜਿਆ ਜਾਂਦਾ ਹੈ ਅਤੇ ਉੱਥੇ ਉਸ ਦੇ ਮੁਰੀਦ ਵੀ ਜਾਂਦੇ ਹਨ। ਪੂਰਬਲੇ ਵਕਤ 'ਚ ਉੱਥੇ ਇਕ ਸੰਗਤ ਮੌਜੂਦ ਹੋਇਆ ਕਰਦੀ ਸੀ, ਜੋ ਕਿ ਹੁਣ ਬਿਲਕੁਲ ਹੀ ਉੱਜੜੀ ਪਈ ਹੈ। ਇਹ ਇਕ ਪ੍ਰਾਕਿਰਤਿਕ ਸੁੰਦਰਤਾ ਵਾਲਾ ਅਤੇ ਵਨ-ਵਨਸਪਤੀ, ਜੰਗਲਾਂ ਦੁਆਰਾ ਘਿਰਿਆ ਸਥਾਨ ਸੀ। ਕੜੇ ਮਾਨਕਪੁਰ ਦੀ ਮਹੱਤਤਾ ਸਿੱਖ ਇਤਿਹਾਸ 'ਚ ਸਰਵ-ਪ੍ਰਥਮ ਬਾਵਾ ਸਰੂਪ ਦਾਸ ਭੱਲਾ ਦੁਆਰਾ ਪਰਗਟ ਕੀਤੀ ਗਈ- 'ਮਹਿਮਾ ਪ੍ਰਕਾਸ਼' 'ਚ ਜਦਕਿ ਬਹੁਤੇ ਖੋਜੀਆਂ ਨੇ ਇਸ ਬਾਰੇ ਉਨ੍ਹੀਵੀਂ ਸਦੀ 'ਚ ਹੋਏ ਭਾਈ ਸੰਤੋਖ ਸਿੰਘ ਦੀ ਰਚਨਾ 'ਸੂਰਜ ਪ੍ਰਕਾਸ਼' ਉੱਪਰ ਆਧਾਰਿਤ ਖੋਜ ਕੀਤੀ ਹੈ।

'ਮਹਿਮਾ ਪ੍ਰਕਾਸ਼' ੧੮ਵੀਂ ਸਦੀ 'ਚ ਰਚਿਆ ਗਿਆ ਇਕ ਗ੍ਰੰਥ ਹੈ ਇਸ ਕਰਕੇ ਮੇਰੀਆਂ ਖੋਜਾਂ-ਲੱਭਤਾਂ ਇਸ ਦੇ ਆਧਾਰ 'ਤੇ ਹਨ। ਬਾਵਾ ਸਰੂਪ ਦਾਸ ਭੱਲਾ ਨੇ ਇਸ ਤਰ੍ਹਾਂ ਲਿਖਿਆ ਹੈ-

ਚੌਪਈ- *"ਪੁੰਨ ਕਰੇ ਮਾਨਕਪੁਰ ਕਾ ਮਗ ਲੀਨਾ ਮਲੂਕ ਦਾਸ ਤਹਨ ਸਾਧ ਪਰਾਵੀਨਾ।"*

ਆਪਣੀ ਵਿਆਖਿਆ ਟਿੱਪਣੀ 'ਚ ਸੰਪਾਦਕਾਂ ਨੇ ਇਸ ਅਸਥਾਨ ਦੀ ਸਥਾਨ-ਸਥਿਤੀ ਦੂਰ ਅਸਾਮ 'ਚ ਹੋਣ ਦੀ ਗ਼ਲਤ ਭਰਮਾਊ ਸੂਚਨਾ ਦਿੱਤੀ ਹੋਈ ਸੀ। ਇੱਥੇ ਇਸ ਦਾ ਕਰਤਾ ਅਸਥਾਨ ਮਾਨਕਪੁਰ ਬਾਰੇ ਲਿਖਦਾ ਹੈ ਕਿ ਸ਼ਹਿਰ ਅਜੇ ਇਮਾਰਤਸਾਜ਼ੀ ਦੇ ਬਚੇ-ਖੁਚੇ ਖੰਡਰ ਰੱਖਦਾ ਹੈ, ਜੋ ਕਿ ਇਸ ਦੇ ਸ਼ਾਨਦਾਰ ਇਤਿਹਾਸ ਦੀ ਝਲਕ ਦਰਸਾਉਂਦਾ ਹਨ। ਮਾਨਕਪੁਰ ਕਸਬਾ ਉੱਤਰ ਪ੍ਰਦੇਸ਼ ਦਾ ਦੂਸਰਾ ਸਭ ਤੋਂ ਪੁਰਾਣਾ ਕਸਬਾ ਹੈ। ਇਹ ਅਸਥਾਨ ਦਰਿਆ ਗੰਗਾ ਦੇ ਕੰਢੇ ਉੱਪਰ ਕਾਨ੍ਹਪੁਰ ਅਤੇ ਅਲਾਹਾਬਾਦ ਦੇ ਵਿਚਕਾਰ ਹੈ। ਕੜੇ ਮਾਨਕਪੁਰ ਮੱਧ ਯੁੱਗੀ ਭਾਰਤ 'ਚ ਇਕ ਸੂਬਾ (ਪ੍ਰਾਂਤ) ਸੀ।

ਇਹ ਦੋ ਗੜੀਆਂ (ਕਿਲ੍ਹੇ) ਦਾ ਬਣਿਆ ਸੀ- ਕੜੇ ਅਤੇ ਮਾਨਿਕਪੁਰ। ਇਹ ਹੁਣ ਗੰਗਾ ਦੇ ਇੱਕ ਕਿਨਾਰੇ ਉੱਪਰ ਹੈ ਅਤੇ ਉੱਤਰ ਪ੍ਰਦੇਸ਼ ਵਿਚ ਹੈ। ਇਹ ਦੋਨੋਂ ਹੁਣ ਦਰਿਆ ਦੁਆਰਾ ਵੰਡ ਦਿੱਤੇ ਗਏ ਹੋਏ ਹਨ ਕਿਉਂਕਿ ਦਰਿਆ ਨੇ ਆਪਣਾ ਮਾਰਗ ਬਦਲ ਲਿਆ। ਕੜੇ ਹੁਣ ਕਾਉਸ਼ੰਬੀ ਜ਼ਿਲ੍ਹੇ 'ਚ ਪੈਂਦਾ ਹੈ, ਜਿੱਥੇ ਕਿ ਮਾਨਿਕਪੁਰ ਇੱਕ ਹਿੱਸਾ ਬਣ ਚੁੱਕਾ ਹੈ ਪ੍ਰਤਾਪਗੜ੍ਹ ਜ਼ਿਲ੍ਹੇ ਦਾ। ਇਸ ਨੂੰ 'ਰਾਜਿਆਂ ਅਤੇ ਸੰਤਾਂ ਦਾ ਨਗਰ' ਕਰ ਕੇ ਪੁਕਾਰਿਆ ਜਾਂਦਾ ਹੈ।

ਅਲਾਹਾਬਾਦ : ਸ੍ਰੀ ਗੁਰੂ ਤੇਗ ਬਹਾਦਰ ਜੀ ਲੱਗਭਗ ਫਰਵਰੀ ੧੬੬੬ ਈ. 'ਚ ਪ੍ਰਯਾਗ (ਬਾਅਦ 'ਚ ਅਲਾਹਾਬਾਦ ਅਤੇ ਵਰਤਮਾਨ ਨਾਮ ਪ੍ਰਯਾਗ ਰਾਜ) ਪੁੱਜੇ। ਆਪ ਜੀ ਨੇ ਦੋ ਮਹੀਨੇ ਉੱਥੇ ਰਹਿ ਕੇ ਠਹਿਰਾਉ ਕੀਤਾ ਪਰੰਤੂ ਇਤਿਹਾਸਕਾਰ ਡਾ. ਗੋਪਾਲ ਸਿੰਘ ਆਖਦੇ ਹਨ ਕਿ ਇਹ ਠਹਿਰਾਉ ਲੱਗਭਗ ਦੋ ਮਹੀਨੇ ਸੀ। ਇਸ ਸ਼ਹਿਰ ਦਾ ਹਵਾਲਾ ਤ੍ਰਿਵੈਣੀ ਕਰਕੇ ਵੀ ਮਿਲਦਾ ਹੈ ਭਾਵ ਕਿ ਗੰਗਾ, ਜਮੁਨਾ ਅਤੇ ਲੋਕ ਗਾਥਾਈ ਸਰਸਵਤੀ ਇੱਥੇ ਇੱਕ-ਮਿਕ ਹੋ ਕੇ ਮਿਲਾਪ ਕਰਦੀਆਂ ਹਨ ਅਤੇ ਇੱਕ ਹੋ ਜਾਂਦੀਆਂ ਹਨ। ਇਸੇ ਅਸਥਾਨ 'ਤੇ ਮਾਤਾ ਗੁਜਰੀ ਜੀ ਆਸਾਵੰਤੀ ਹੋਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤਰ ਨਾਟਕ 'ਚ ਲਿਖਿਆ :

*"ਮੁਰ ਪਿਤ ਪੂਰਬ ਕੀਯਸਿ ਪਯਾਨਾ ॥. . .*
*ਜਬ ਹੀ ਜਾਤ ਤ੍ਰਿਬੇਣੀ ਭਯੇ ॥*
*ਪੁੰਨ ਦਾਨ ਕਰਤ ਬਿਤਏ ॥੧॥*
*ਤਹੀ ਪ੍ਰਕਾਸ ਹਮਾਰਾ ਭਯੋ ॥*
*ਪਟਨਾ ਸਹਰ ਬਿਖੈ ਭਵ ਲਯੋ ॥*

'ਮੇਰੇ ਪਿਤਾ ਪੂਰਬ ਨੂੰ ਗਏ। ਉਨ੍ਹਾਂ ਸਾਰੇ ਪ੍ਰਕਾਰ ਦੇ ਤੀਰਥ ਅਸਥਾਨ ਘੁੰਮ ਫਿਰ ਕੇ ਦੇਖੇ-ਡਿੱਠੇ, ਜਦੋਂ ਆਪ ਇਸ ਪਾਵਨ ਅਸਥਾਨ ਵਿਖੇ ਸਨ ਤੇ ਪਵਿੱਤਰ ਵਾਤਾਵਰਣ 'ਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੀ ਰੁਹਾਨੀ ਧਨ-ਸੰਪਦਾ ਅਤੇ ਪਦਾਰਥਕ ਦੌਲਤ ਦਾਨ ਕਰ ਛੱਡਣ 'ਚ ਵਿਅਸਤ ਸਨ। ਗੁਰੂ ਜੀ ਨੇ ਲੋਕਾਂ ਨੂੰ ਸਾਰੀਆਂ ਦਾਤਾਂ ਦੇ ਕੇ ਨਿਵਾਜਿਆ। ਪ੍ਰਯਾਗ ਦੇ ਲੋਕ ਆਪ ਜੀ ਦੇ ਸਾਦਾ ਜੀਵਨ ਮਨੋਰਥ ਅਤੇ ਮਹਾਨ ਗੁਰੂ ਦੀ ਮਨਮੋਹਣੀ ਸ਼ਖ਼ਸੀਅਤ ਤੋਂ ਬੇਹੱਦ ਪ੍ਰਭਾਵਿਤ ਸਨ।

ਬਨਾਰਸ : ਇਸ ਨਗਰ ਨੂੰ ਪਹਿਲੇ, ਨੌਵੇਂ ਅਤੇ ਦਸਵੇਂ ਗੁਰੂ- ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਿਵਾਜਿਆ ਹੋਇਆ ਹੈ। ਇਹ ਉਹ ਅਸਥਾਨ ਹੈ ਜਿੱਥੇ ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਜੀ ਜਿਹੇ ਸੰਤਾਂ, ਜਿਨ੍ਹਾਂ ਦੀ ਪਾਵਨ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਸ਼ਾਮਿਲ ਹੈ, ਨੇ ਨਿਵਾਸ ਕੀਤਾ। ਬਨਾਰਸ ਨਗਰ ਪ੍ਰਯਾਗ ਜੋ ਕਿ ਹਿੰਦੂਆਂ ਦਾ ਪਵਿੱਤਰ ਅਸਥਾਨ ਹੈ ਉਸ ਦੇ ਪੂਰਬ ਵੱਲ ਪੈਂਦਾ ਹੈ ਅਤੇ ਗੰਗਾ ਦਰਿਆ ਦੇ ਕਿਨਾਰਿਆਂ 'ਤੇ ਵੱਸਦਾ ਹੈ। ਇੱਥੇ ਸ਼ਹਿਰ

ਦੀ ਹਦੂਦ ਅੰਦਰ ਦੋ ਮੁੱਖ ਗੁਰਦੁਆਰੇ ਨਿਸਚਿਲ ਬਾਗ਼ (ਬੜੀ ਸੰਗਤ) ਅਤੇ ਗੁਰੂ ਬਾਗ ਹਨ। ਪਹਿਲਾ; ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਹਿਲੀ ਫੇਰੀ ਦੀ ਪਵਿੱਤਰ ਯਾਦ ਕਰਾਉਂਦਾ ਹੈ ਅਤੇ ਦੂਸਰਾ; ਗੁਰੂ ਨਾਨਕ ਜੀ ਦੀ ਦੂਸਰੀ ਯਾਤਰਾ ਨੂੰ। ਪਹਿਲੇ ਵਾਲਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਆਗਮਨ ਦੇ ਵਕਤ ਸਮੁੱਚੇ ਖੇਤਰ ਪੂਰਬਾਂਚਲ ਯਾਨੀ ਕੇ ਜੌਨਪੁਰ, ਗੋਰਖਪੁਰ, ਨਿਜ਼ਾਮਾਬਾਦ, ਮਿਰਜ਼ਾਪੁਰ, ਗਾਜ਼ੀਪੁਰ ਅਤੇ ਹੋਰਨਾਂ ਦੂਸਰੇ ਅਸਥਾਨਾਂ ਸਹਿਤ ਸਿੱਖੀ ਦਾ ਧੁਰਾ ਸੀ। ਭਾਈ ਗੁਰਦਾਸ ਜੀ ਜਿਹੇ ਸਿੱਖ ਪ੍ਰਚਾਰਕ ੧੭ਵੀਂ ਸਦੀ ਦੇ ਅਰੰਭਕ ਸਮੇਂ ਦੌਰਾਨ ਦੋ ਵਰ੍ਹਿਆਂ ਤੋਂ ਵੀ ਵਧੇਰੇ ਸਮੇਂ ਤਕ ਇੱਥੇ ਵਿਚਰੇ ਅਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਆਦੇਸ਼-ਨਿਰਦੇਸ਼ ਦੇ ਅਨੁਰੂਪ ਆਪ ਜੀ ਨੇ ਪ੍ਰਚਾਰ-ਪ੍ਰਸਾਰ ਕੀਤਾ। ਇਸ ਅਸਥਾਨ ਦਾ ਉਦਾਸੀ ਅਤੇ ਨਿਰਮਲਾ-ਸਿੱਖੀ ਦੀਆਂ ਸ਼ਾਖ਼ਾਵਾਂ ਦੀਆਂ ਕਾਰਗੁਜ਼ਾਰੀਆਂ ਨਾਲ ਵੀ ਨਾਤਾ ਜੁੜਿਆ ਹੋਇਆ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ ਅਨੁਸਾਰ ਉਦਾਸੀ ਅਤੇ ਨਿਰਮਲੇ ਸੰਤਾਂ ਨਾਲ ਸੰਬੰਧਿਤ ਘੱਟੋ-ਘੱਟ ੪੦ ਅਸਥਾਨਾਂ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਸਥਾਪਿਤ ਕੀਤੇ ਗਏ ਸਨ ਪਰੰਤੂ ਹੁਣ ਇਹ ਗਿਣਤੀ ਬਹੁਤ ਹੀ ਘੱਟ ਰਹਿ ਗਈ ਹੈ।
ਸਸਾਰਾਮ : ਲੋਕ-ਕਥਾ ਚੱਲਦੀ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਬਨਾਰਸ ਤੋਂ ਪਟਨੇ ਨੂੰ ਜਾਂਦੇ ਵਕਤ ੨੧ ਦਿਨ ਤਕ ਸਸਾਰਾਮ ਵਿਖੇ ਰੁਕੇ। ਉਨ੍ਹਾਂ ਦੇ ਸਾਥ ਉਨ੍ਹਾਂ ਦੇ ਮਾਤਾ ਨਾਨਕੀ, ਉਨ੍ਹਾਂ ਦੀ ਧਰਮ ਸੁਪਤਨੀ ਮਾਤਾ ਗੁਜਰੀ ਜੀ ਅਤੇ ਮਾਤਾ ਗੁਜਰੀ ਜੀ ਦੇ ਭਰਾ ਬਾਬਾ ਕਿਰਪਾਲ ਜੀ ਹੋਰ ਸਾਧ-ਸੰਗਤ ਦੇ ਨਾਲ ਸਨ।

ਇਕ ਦਿਨ ਬਾਬਾ ਫੱਗੂ ਮੱਲ ਨੂੰ ਇਹ ਗਿਆਤ ਹੋਇਆ ਕਿ ਗੁਰੂ ਜੀ ਦੀ ਸਸਾਰਾਮ ਵਿਖੇ ਆਮਦ ਬਕਾਇਆ (ਅਜੇ ਕੀਤੀ ਜਾਣ ਵਾਲੀ) ਰਹਿੰਦੀ ਸੀ। ਬਾਬਾ ਜੀ ਨੇ ਇਕ ਵੱਡਾ ਆਲੀਸ਼ਾਨ ਦਰਵਾਜ਼ਾ ਗੁਰੂ ਜੀ ਦੇ ਆਗਮਨ ਦੇ ਸਵਾਗਤ ਹਿੱਤ ਉੱਸਰਵਾ ਦਿੱਤਾ ਤਾਂ ਕਿ ਘਰ-ਪ੍ਰਵੇਸ਼ ਵਕਤ ਕੋਈ ਕਠਿਨਾਈ ਦਰਪੇਸ਼ ਨਾ ਹੋਵੇ। ਗੁਰੂ ਜੀ ਘੋੜੇ 'ਤੇ ਅਸਵਾਰ ਹੀ ਬਾਬਾ ਫੱਗੂ ਮੱਲ ਦੀ ਕੁਟੀਆ 'ਚ ਪ੍ਰਵੇਸ਼ ਹੋਏ ਅਤੇ ਉੱਚੀ ਅਵਾਜ਼ 'ਚ ਉਨ੍ਹਾਂ ਨੂੰ ਮੁਖਾਤਿਬ ਹੁੰਦਿਆਂ ਆਖਿਆ, "ਚਾਚਾ ਜੀ ਮੈਂ ਆ ਗਿਆਂ!" ਬਜ਼ੁਰਗ ਸ਼ਖ਼ਸੀਅਤ ਦੀਆਂ ਅੱਖਾਂ 'ਚੋਂ ਪਿਆਰ-ਸਤਿਕਾਰ ਦੇ ਹੰਝੂ ਕਿਰਣ ਲੱਗੇ। ਹਜ਼ਾਰਾਂ ਹੀ ਸਿੱਖ ਮੁਰੀਦ ਆ ਗਏ ਤੇ ਉਨ੍ਹਾਂ ਸਭਨਾਂ ਨੇ ਗੁਰੂ ਜੀ ਦੇ ਸਤਿਸੰਗ 'ਚ ਹਾਜ਼ਰੀ ਭਰੀ। ਗੁਰੂ ਜੀ ਅਤੇ ਸੰਗਤ ਪ੍ਰਤੀ ਸਤਿਕਾਰ ' ਭਿੱਜ ਕਰਕੇ। ਸਥਾਨਕ ਜ਼ਿਮੀਂਦਾਰਾਂ ਨੇ ਦਸਵੰਧ ਵਜੋਂ ਮੁੱਲਵਾਨ ਚੀਜ਼ਾਂ-ਵਸਤਾਂ ਸ਼ਰਧਾ ਸਤਿਕਾਰ ਸਹਿਤ ਭੇਟਾ ਕੀਤੀਆਂ ਲੋਕ-ਗਾਥਾ ਮੁਤਾਬਿਕ ਇਕ ਬਜ਼ੁਰਗ ਬੀਬੀ ਨਿਮਾਣੀ ਸਿੱਖਣੀ ਜਿਸ ਕੋਲ ਆਪਣੀ ਨਿਰਧਨਤਾ ਕਰ ਕੇ ਭੇਟ ਕਰਨ ਖਾਤਿਰ ਕੁਝ ਹੈ ਹੀ ਨਹੀਂ ਸੀ, ਖੁਸ਼ੀ-ਖੁਸ਼ੀ ਉਸ ਵੱਲੋਂ ਭੇਟ ਕੀਤਾ ਇਕ ਬੇਰ ਅਨੰਦ-ਪ੍ਰਸੰਨ ਹੋ ਕਰ ਕੇ ਸਵੀਕਾਰਿਆ ਅਤੇ ਆਪਣੇ ਕਰ-ਕਮਲਾਂ ਨਾਲ ਇਹਨੂੰ ਬੀਜ ਦਿੱਤਾ। ਹੁਣ ਤਕ

੩੫੦ ਵਰ੍ਹੇ ਦੀ ਇਹ ਇਤਿਹਾਸਿਕ ਬੇਰੀ ਇਕ ਬਹੁਤ ਵਿਸ਼ਾਲ ਵਿਆਪਕ ਦਰੱਖ਼ਤ ਦੇ ਤੌਰ 'ਤੇ ਆਪਣਾ ਵਜੂਦ ਰੱਖ ਰਹੀ ਹੈ। ਕਿਹਾ ਜਾਂਦਾ ਹੈ ਕਿ ਸਸਾਰਾਮ ਦੀ, ਗੁਰੂ ਜੀ ਦੀ ਪਾਵਨ ਫੇਰੀ ਦੌਰਾਨ ਸਿੱਖਾਂ ਦੀ ਸ਼ਰਧਾ ਭਾਵਨਾ ਅਤੇ ਉਸ ਕਰਕੇ ਸਿੱਖੀ ਇੱਥੇ ਬਹੁਤ ਵਧੀ-ਫੁੱਲੀ। ਇਹ ਵੀ ਕਿਹਾ ਜਾਂਦਾ ਹੈ ਕਿ ਗੁਰੂ ਪਾਤਸ਼ਾਹ ਨੇ ਇਸ ਮੌਕੇ 'ਤੇ ਉਸ ਥਾਂ 'ਤੇ ਜੈਜਾਵੰਤੀ ਰਾਗ 'ਚ ਬਾਣੀ ਰਚ ਦਿੱਤੀ— *ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ. . .॥*

ਗੁਰਬਾਣੀ ਦਾ ਇਹ ਅੰਸ਼ ਸਪੱਸ਼ਟ ਰੂਪ 'ਚ ਭੋਜਪੁਰੀ ਉਪਭਾਸ਼ਾ 'ਚ ਹੈ। ਇਸ ਪ੍ਰਕਾਰ ਇਨ੍ਹਾਂ ਸਿਰਫ ਸਾਹਿਤ ਦੇ ਇੱਕ 'ਸਿੱਖ-ਯੁੱਗ' ਦੀ ਵਾਜਿਬ ਦਲੀਲ ਨੂੰ ਹੀ ਪ੍ਰਤੀਬਿੰਬਤ ਕਰਦਾ ਹੈ ਸਗੋਂ ਇਸ ਵਿਸ਼ਵਾਸ ਦੇ ਉਭਾਰ ਅਤੇ ਵਿਸਤ੍ਰਿਤ ਭ੍ਰਮਣ ਕਰਨ ਵਾਲੀਆਂ ਇਨਸਾਨੀ ਰੂਹਾਂ ਜ਼ਿੰਦਗੀਆਂ ਦੁਆਰਾ ਜਾਗ੍ਰਿਤੀ ਦੇ ਰਾਹੀਂ ਅਜਿਹੇ ਲਾਸਾਨੀ ਗ੍ਰੰਥਾਂ ਦੀਆਂ ਬਹੁਗੁਣਾਤਮਿਕਤਾ ਨੂੰ ਵੀ ਦਰਸਾਉਂਦਾ ਹੈ ਕਿ ਗੁਰੂ ਪਾਤਸ਼ਾਹਾਂ ਦੀ ਯਾਤਰਾ ਦੇ ਸਬੱਬ ਬਹੁਤ ਕੁਝ ਉਸਾਰੂ ਕਾਰਜ ਹੋਏ।

ਗਯਾ : ਗਯਾ ਹਿੰਦੂ ਲੋਕਾਂ ਵਾਸਤੇ ਇਕ ਬਹੁਤ ਹੀ ਮਹੱਤਵਪੂਰਨ ਨਗਰ ਹੈ ਅਤੇ ਇਸ ਦੇ ਨਾਲ ਹੀ ਨਾਲ ਬੋਧੀਆਂ ਵਾਸਤੇ ਵੀ ਮਹੱਤਵ ਰੱਖਣ ਵਾਲਾ। ਗਯਾ ਇਸ ਗਵਾਹੀ ਦੀ ਛਾਪ (ਅਸਰ) ਛੱਡਦਾ ਹੈ ਕਿ ਸੁਪ੍ਰਸਿੱਧ ਦਾਰਾਸ਼ਨਿਕਾਂ ਅਤੇ ਵਿਦਵਾਨਾਂ ਦੁਆਰਾ ਆਪਣੀ ਘਾਲ ਦਾ ਸਦਕਾ ਉਨ੍ਹਾਂ ਸਾਨੂੰ ਦੋ ਹਜ਼ਾਰ ਤੋਂ ਵੀ ਵੱਧ ਵਰ੍ਹੇ ਪੁਰਾਣੀ ਵਿਰਾਸਤ ਸਾਡੇ ਲਈ ਕਾਇਮ ਕਰ ਕੇ ਸਾਨੂੰ ਸੌਂਪੀ। ਗੁਰੂ ਨਾਨਕ ਸਾਹਿਬ ਬਨਾਰਸ ਤੋਂ ਪਟਨੇ ਨੂੰ ਆਉਂਦਿਆਂ ਇੱਥੇ, ਸੱਚੇ ਸਾਤਵਿਕ ਨਾਮ ਦੀ ਗਿਆਨ ਜੋਤੀ ਦਾ ਪ੍ਰਕਾਸ਼ ਕਰਨ ਸਮੇਂ ਲੋਕਾਈ ਦਾ ਕਲਿਆਣ ਕਰਨ ਖਾਤਰ ਇੱਥੇ ਆਏ।

ਬਾਅਦ 'ਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ੧੬੬੬ ਈ. ਦੀਆਂ ਬਰਸਾਤਾਂ ਦੇ ਮੌਸਮ ਦੀ ਸ਼ੁਰੂਆਤ ਹੋਣ ਤੋਂ ਪੂਰਵ ਇੱਥੇ ਆਏ ਅਤੇ ਵਿਚਰੇ। ਇਕ ਗੁਰਦੁਆਰਾ ਸਾਹਿਬ, ਜਿਸ ਦਾ ਸੰਚਾਲਣ ਤੇ ਸਾਂਭ-ਸੰਭਾਲ ਪੂਰਬਲੇ ਵਕਤਾਂ 'ਚ ਸਾਧੂ-ਜਨ ਕਰਿਆ ਕਰਦੇ ਸਨ ਉਸ ਦੀ ਅਤੇ ਉਦਾਸੀਆਂ ਦੀ, ਗੁਰੂ ਪਾਤਸ਼ਾਹਾਂ ਦੇ ਇਸ ਅਸਥਾਨਾਂ 'ਤੇ ਆਗਮਨ ਦੀ ਯਾਦ ਕਰਾਉਂਦਾ ਹੈ। ਇਸ ਗੁਰਧਾਮ ਦੀ ਭਵਨ ਦੀ ਉਸਾਰੀ ਇਕ ਪ੍ਰਮਾਣਿਕ ਉਦਾਸੀ ਬਾਬਾ ਅਲਮਸਤ ਜੀ ਨੇ ਕਰਵਾਈ। ਆਪ ਜੀ ਬਾਬਾ ਗੁਰਦਿੱਤਾ ਜੀ ਦੁਆਰਾ ਸਥਾਪਿਤ ਕੀਤੇ ਗਏ ਮੁੱਖ ਧੂਣਿਆਂ 'ਚੋਂ ਇੱਕ ਦੇ ਮੁਖੀਏ ਪ੍ਰਚਾਰਕ ਸਨ ਜਿਹੜੇ ਕਿ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਭ ਤੋਂ ਵੱਡੇ ਫਰਜ਼ੰਦ (ਸਪੁੱਤਰ) ਸਨ ਅਤੇ ਗੁਰੂ ਨਾਨਕ ਪਾਤਸ਼ਾਹ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਦੇ ਉਤਰਾਧਿਕਾਰੀ। ਕੁਝ ਮੁੱਢਲੇ ਅਤੇ ਇੱਥੇ ਆ ਕਰ ਕੇ ਪੱਕਾ ਆਵਾਸ ਕਰ ਲੈਣ ਵਾਲੇ ਕੀਰਤੀ ਪ੍ਰਾਪਤ ਸੁਪ੍ਰਸਿੱਧ ਖੱਤਰੀਆਂ ਨੇ ਇਸ ਸਥਾਨ ਨੂੰ ਕਾਰਜਸ਼ੀਲ ਕਰਨ ਵਾਸਤੇ ਮਦਦ ਕੀਤੀ ਅਤੇ ਇਸ ਮਨੋਰਥ ਵਾਸਤੇ ਇਕ ਟ੍ਰੱਸਟ ਰਚ ਦਿੱਤਾ। ਕੁੱਲ ਸੰਸਾਰ ਭਰ

ਤੋਂ ਸਿੱਖਾਂ ਨੂੰ ਸਮੇਤ ਸਾਡੇ ਸਰਬਉੱਚ ਸੰਗਠਨਾਂ ਦੇ ਉਸੇ ਹੀ ਸੰਜੀਦਗੀ ਨਾਲ ਇਸ ਮਾਮਲੇ ਨੂੰ ਵਿਚਾਰ ਅਧੀਨ ਲਿਆਉਣਾ ਬਣਦਾ ਹੈ, ਜਿਸ ਦਾ ਕਿ ਇਹ ਅਸਥਾਨ ਵਾਜਿਬ ਹੱਕ ਰੱਖਦਾ ਹੈ। ਸਿੱਖਾਂ ਵਾਸਤੇ ਇਹ ਅਸਥਾਨ ਬਹੁਤ ਹੀ ਜ਼ਿਆਦਾ ਮਹੱਤਵਸ਼ਾਲੀ ਹੈ, ਕਿਉਂਕਿ ਗਯਾ ਤੋਂ ਲੱਗਭਗ ਸੌ ਕੁ ਕਿਲੋਮੀਟਰ ਹੀ ਤਾਂ ਸਿੱਖ ਧਰਮ ਦਾ ਅਗਲਾ ਪਰਮ ਪਾਵਨ ਤਖ਼ਤ ਹੈ। ਗਯਾ ਦਾ ਗੁਰਦੁਆਰਾ ਹੁਣ ਕੋਈ ਬਹੁਤੀ ਉੱਚਿਤ ਸਾਂਭ-ਸੰਭਾਲ ਨਾ ਹੋਣ ਦੇ ਕਾਰਨ ਬਹੁਤ ਹੀ ਖਸਤਾ ਹਾਲ 'ਚ ਹੈ ਇੱਥੋਂ ਤਕ ਕਿ ਕਿਸੇ ਸੰਭਾਲ ਕਰਨ ਵਾਲੇ ਨਿਗਰਾਨ ਤੋਂ ਵੀ ਬਗ਼ੈਰ ਹੀ ਚਲਿਆ ਆ ਰਿਹਾ ਹੈ।

*ਚਲਦਾ. . .*

---

## *ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ...* *ਸਫ਼ਾ ੧੬ ਦਾ ਬਾਕੀ . . .*

ਦੱਸਿਆ ਜਾਂਦਾ ਹੈ ਕਿ ਸਿੰਘ ਸਭਾ ਨੇ ਇਕ ਉਦਾਸੀ ਸਾਧੂ ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਇਹ ਯਾਦਗਾਰੀ ਅਸਥਾਨ ਪ੍ਰਾਪਤ ਕਰ ਕੇ ੧੯੪੬ ਈ. ਵਿਚ ਇੱਥੇ ਇਕ ਨਵੀਂ ਇਮਾਰਤ ਦੀ ਉਸਾਰੀ ਕਰਵਾਈ ਸੀ। ਸਿੰਘ ਸਭਾ ਕਮੇਟੀ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਸੀ। ਸ. ਸੁੰਦਰ ਸਿੰਘ ੧੯੫੦ ਤੋਂ ੧੯੭੦ ਈ. ਤਕ ਇਸ ਕਮੇਟੀ ਦੇ ਪ੍ਰਧਾਨ-ਸਕੱਤਰ ਰਹੇ। ੧੯੮੪ ਈ. ਤੋਂ ਬਾਅਦ ਸਾਰੇ ਹਾਲਾਤ ਬਦਲ ਗਏ ਜਦੋਂ ਨਵੰਬਰ ਦੇ ਪਹਿਲੇ ਹਫ਼ਤੇ ਸਿੱਖ ਕਤਲ-ਏ-ਆਮ ਦੌਰਾਨ ਇਸ ਗੁਰਧਾਮ ਨੂੰ ਅੱਗ ਲਗਾ ਦਿੱਤੀ ਗਈ। ਆਗਰਾ ਦੇ ਸੰਤ ਬਾਬਾ ਸਾਧੂ ਸਿੰਘ ਮੋਨੀ ਜੀ ਨੇ ਇਸ ਗੁਰਧਾਮ ਦੀ ਮੁਰੰਮਤ ਕਰਵਾ ਕੇ ਇਸ ਨੂੰ ਦੁਬਾਰਾ ਖੋਲ੍ਹਿਆ ਸੀ। ਸਰਦਾਰ ਬੁੱਧ ਸਿੰਘ ਇੱਥੇ ਸੇਵਾ ਕਰਦੇ ਸਨ ਅਤੇ ੧੯੮੪ ਈ. ਦੇ ਘਟਨਾਕ੍ਰਮ ਦੌਰਾਨ ਇਨ੍ਹਾਂ ਨੂੰ ਇਸ ਗੁਰਧਾਮ ਵਿਖੇ ਸ਼ਹੀਦ ਕਰ ਦਿੱਤਾ ਗਿਆ ਸੀ, ਇਸ ਗੁਰਧਾਮ ਦੀ ਮੁਰੰਮਤ ਲਈ ਇਨ੍ਹਾਂ ਦੀ ਪਤਨੀ ਸ੍ਰੀਮਤੀ ਜਸਵੰਤ ਕੌਰ ਨੇ ਵੀ ਮਾਇਕ ਸਹਾਇਤਾ ਪ੍ਰਦਾਨ ਕੀਤੀ ਸੀ। ੧੯੯੯ ਈ. ਵਿਚ ਇਸ ਗੁਰਧਾਮ ਦੀ ਮੁਰੰਮਤ ਕਰਵਾ ਕੇ ਇਹ ਸਥਾਨਕ ਸੰਗਤ ਨੂੰ ਸੌਂਪ ਦਿੱਤਾ ਗਿਆ ਸੀ।

ਇਸ ਗੁਰਧਾਮ ਦਾ ਪ੍ਰਬੰਧ ਇਕ ਸਥਾਨਕ ਕਮੇਟੀ ਕੋਲ ਹੈ ਅਤੇ ਮੌਜੂਦਾ ਸਮੇਂ ਵਿਚ ਸ੍ਰੀ ਮਲਿਕ ਅਰੋੜਾ ੧੯੮੪ ਈ. ਤੋਂ ਇਸ ਦੇ ਪ੍ਰਧਾਨ ਹਨ। ਪਹਿਲਾਂ ੧੯੭੨-੭੩ ਤੋਂ ਇਹਨਾਂ ਦੇ ਪਿਤਾ ਸ੍ਰੀ ਗਿਆਨ ਚੰਦ ਅਰੋੜਾ ਇਸ ਗੁਰਧਾਮ ਦਾ ਪ੍ਰਬੰਧ ਕਰਦੇ ਰਹੇ। ਗੁਰਦੁਆਰਾ ਸਾਹਿਬ ਦੀਆਂ ੧੦ ਦੁਕਾਨਾਂ ਹਨ ਅਤੇ ਯੂ.ਪੀ. ਸਕੂਲ ਸਿੱਖਿਆ ਬੋਰਡ ਤੋਂ ਮਾਨਤਾ ਪ੍ਰਾਪਤ ਇਕ ਪ੍ਰਾਇਮਰੀ ਸਕੂਲ ਇੱਥੇ ਚਲਾਇਆ ਜਾ ਰਿਹਾ ਹੈ। ਇਕ ਪੁਰਾਤਨ ਖੂਹ ਵੀ ਇੱਥੇ ਮੌਜੂਦ ਹੈ।

ਹਵਾਲੇ :

੧੧. ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ*, ਭਾ.ਗ ਪਹਿਲਾ, ਪੰਨਾ ੬੯੪.

*ਚਲਦਾ. . .*

---

# ਜਪੁ ਵਿਡਾਣੁ

*-ਡਾ. ਦਰਸ਼ਨ ਸਿੰਘ**

*ਵੇਖਿ ਵਿਡਾਣੁ ਰਹਿਆ ਵਿਸਮਾਦੁ ॥*
*ਨਾਨਕ ਬੁਝਣੁ ਪੂਰੈ ਭਾਗਿ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੪)*

ਜਪੁ ਨੀਸਾਣੁ :

ਬਾਣੀ ਦਾ ਸਿਰਲੇਖ ਜਪੁ ਹੈ ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਈ ਪੁਰਾਤਨ ਹੱਥ ਲਿਖਤ ਸਰੂਪਾਂ ਵਿਚ ਸਿਰਲੇਖ 'ਜਪੁ ਨੀਸਾਣੁ' ਕਰਕੇ ਲਿਖਿਆ ਹੈ। ਨੀਸਾਣੁ ਸ਼ਬਦ ਸੰਸਕ੍ਰਿਤ ਅਤੇ ਫਾਰਸੀ ਦੋਵਾਂ ਭਾਸ਼ਾਵਾਂ ਵਿਚ ਆਉਂਦਾ ਹੈ ਅਤੇ ਕੋਸ਼ਾਂ ਵਿਚ ਇਸ ਦੇ ਅਰਥ 'ਚਿੰਨ' ਅਤੇ 'ਸ਼ਾਹੀ ਫੁਰਮਾਣ' ਕੀਤੇ ਹਨ। ਜਪੁ ਬਾਣੀ ਵਿਚ ਇਹ ਸ਼ਬਦ ਤਿੰਨ ਥਾਂਵਾ 'ਤੇ ਇਸੇ ਪ੍ਰਕਾਰ ਆਉਂਦਾ ਹੈ :

*-ਗਾਵੈ ਕੋ ਦਾਤਿ ਜਾਣੈ ਨੀਸਾਣੁ ॥* *(ਪਉੜੀ ੩)*
*-ਅਮੁਲੁ ਬਖਸੀਸ ਅਮੁਲੁ ਨੀਸਾਣੁ ॥* *(ਪਉੜੀ ੨੬)*
*-ਨਦਰੀ ਕਰਮਿ ਪਵੈ ਨੀਸਾਣੁ॥* *(ਪਉੜੀ ੩੪)*

ਤਿਨਾਂ ਹੀ ਥਾਵਾਂ 'ਤੇ ਸੰਕੇਤ ਅਧਿਆਤਮਿਕ ਤੌਰ 'ਤੇ ਵਿਸ਼ੇਸ਼ ਬਖ਼ਸ਼ਿਸ ਦੀ ਪਾਤਰ ਬਾਣੀ ਵੱਲ ਬਹੁਤ ਜਾਪਦਾ ਹੈ। ਵਿਸ਼ੇਸ਼ ਬਖ਼ਸ਼ਿਸ਼ ਵਾਲਾ ਵਿਚਾਰ ਅਸੀਂ ਥੋੜਾ ਅੱਗੇ ਜਾ ਕੇ ਵਿਚਾਰਾਂਗੇ।

ਕਰਤਾਰਪੁਰੀ ਬੀੜ ਦੇ ਤਤਕਰੇ ਵਿਚ ਜਪੁ ਦੇ ਨਾਲ ਇਹ ਨੋਟ ਦਿਤਾ ਮਿਲਦਾ ਹੈ:

*'ਜਪੁ ਗੁਰੂ ਰਾਮਦਾਸ ਜੀਉ ਕਿਆਂ ਦਸਖਤਾਂ ਕਾ ਨਕਲ ॥'*

ਇਸ ਦਾ ਭਾਵ ਹੈ ਕਿ ਜਪੁ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਗੁਟਕੇ ਤੋਂ ਲਈ ਹੈ।

'ਜਪੁ' ਬਾਣੀ ਗੁਰੂ ਗ੍ਰੰਥ ਸਾਹਿਬ ਦੀ ਸਭ ਤੋਂ ਪਹਿਲੀ ਬਾਣੀ ਹੈ ਪਰੰਤੂ ਇਸ ਬਾਣੀ 'ਤੇ ਨਾ ਮਹਲਾ ਦੀ ਸੂਚਨਾ ਹੈ ਨਾ ਰਾਗ ਦੀ ਅਤੇ ਨਾ ਹੀ ਇਸ ਵਿਚ ਰਹਾਉ ਦੀ ਤੁਕ ਹੈ। ਵਿਆਕਰਣ ਦੇ ਨਿਯਮਾਂ ਅਨੁਸਾਰ ਬਾਣੀ ਦੇ ਅਰਥ ਕਰਨ ਵਾਲੇ ਵਿਦਵਾਨ 'ਜਪੁ' ਨੂੰ ਔਂਕੜ ਹੋਣ ਕਰਕੇ ਨਾਉ ਮੰਨਦੇ ਹਨ ਕਿ 'ਜਪੁ' ਇਸ ਬਾਣੀ ਦਾ ਨਾਉਂ ਹੈ ਪਰੰਤੂ ਜੇਕਰ 'ਜਪੁ' ਬਾਣੀ ਦਾ ਨਾਉਂ ਹੈ ਤਾਂ ਇਹ ਨਾਉਂ ਅਨੰਦੁ ਸਾਹਿਬ, ਸਿਧ ਗੋਸਟਿ ਅਤੇ ਸੁਖਮਨੀ ਸਾਹਿਬ ਦੀ ਤਰ੍ਹਾਂ ਨਹੀਂ। ਇਨ੍ਹਾਂ ਬਾਣੀਆਂ ਵਿਚ ਤਾਂ ਅਨੰਦੁ, ਗੋਸਟਿ ਤੇ ਸੁਖਮਨੀ ਦੀ ਤਰਤੀਬਬਧ ਵਿਆਖਿਆ ਹੈ। ਜਪੁਜੀ ਸਾਹਿਬ ਵਿਚ 'ਜਪੁ' ਦੀ ਤਰਤੀਬ-ਬਧ ਵਿਆਖਿਆ ਨਹੀਂ। ਇੱਥੇ ਤਾਂ ਸਾਰੀ ਬਾਣੀ ਵਿਚ

---

**ਸਾਬਕਾ ਪ੍ਰੋਫੈਸਰ ਅਤੇ ਮੁਖੀ, ਗੁਰੂ ਗੋਬਿੰਦ ਸਿੰਘ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨*

'ਜਪ' ਸ਼ਬਦ ਸਿਰਫ ਇਕ ਵਾਰ,੧੭ਵੀਂ ਪਉੜੀ ਵਿਚ ਆਇਆ ਹੈ। ਜਪੁ ਦੇ ਪ੍ਰਸੰਗ ਵਿਚ ਜੇਕਰ ਜਪੁ ਸ਼ਬਦ ਨੂੰ ਕ੍ਰਿਆ ਮੰਨ ਲਈਏ ਅਤੇ ਇਸ ਬਾਣੀ ਦੇ ਵਾਰ-ਵਾਰ ਜਪ ਕਰਨ ਦੀ ਹਿਦਾਇਤ ਮੰਨ ਲਈਏ ਤਾਂ ਜ਼ਿਆਦਾ ਉੱਚਿਤ ਜਾਪਦਾ ਹੈ। ਜਪੁ ਦੇ ਸਿਰਲੇਖ ਨਾਲ ਭਾਵੇਂ ਰਚਨਾ ਕਰਤਾ ਦੀ ਸੂਚਨਾ ਨਹੀਂ ਪਰੰਤੂ ਸਿੱਖ ਸਾਹਿਤ ਵਿਚ ਇਸ ਬਾਰੇ ਕੋਈ ਵਿਵਾਦ ਨਹੀਂ ਕਿ ਇਹ ਬਾਣੀ ਗੁਰੂ ਨਾਨਕ ਸਾਹਿਬ ਦੀ ਰਚਨਾ ਹੈ।

ਰਚਨਾ: ਜਪੁ ਜੀ ਬਾਣੀ ਦੀ ਰਚਨਾ ਜਾਂ ਜੋੜ ਬੰਨਣ ਸੰਬੰਧੀ ਸਿੱਖ ਸਾਹਿਤ ਵਿਚ ਦੋ ਰਾਵਾਂ ਪ੍ਰਚਲਿਤ ਹਨ। ਭਾਈ ਵੀਰ ਸਿੰਘ ਜੀ ਦੁਆਰਾ ਸੰਪਾਦਿਤ 'ਪੁਰਾਤਨ ਜਨਮ ਸਾਖੀ' ਅਨੁਸਾਰ ਸਮੁੱਚਾ ਜਪੁ ਪਾਰਬ੍ਰਹਮ ਪਰਮਾਤਮਾ ਦੀ ਦਰਗਾਹ ਵਿਚ ਸੰਪੂਰਨ ਕੀਤਾ:

*'ਰਾਗ ਆਸਾ, ਮ.੧, ਸਲੋਕ*
*ਆਦਿ ਸਚੁ ਜੁਗਾਦਿ ਸਚੁ*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥*
*ਜਪੁ ਸੰਪੂਰਣ ਕੀਤਾ॥"*

*ਪੁਰਾਤਨ ਜਨਮ ਸਾਖੀ (ਸੰਪਾਦਿਤ ਭਾਈ ਵੀਰ ਸਿੰਘ) ਪੰਨਾ ੪੧*

'ਜਪੁ ਬਾਣੀ ਦੇ ਅਰੰਭ ਵਿਚ ਮੂਲ ਮੰਤਰ ਦਰਜ ਹੈ। ਮੂਲ ਮੰਤਰ ਤੋਂ ਉਪਰੰਤ ਜਪੁ ਸਿਰਲੇਖ ਹੈ ਅਤੇ ਇਸ ਤੋਂ ਪਿੱਛੋਂ 'ਆਦਿ ਸਚੁ' ਵਾਲਾ ਸਲੋਕ ਹੈ। ਸਲੋਕ ਤੋਂ ਉਪਰੰਤ ੩੮ ਪਉੜੀਆਂ ਹਨ ਅਤੇ ਅਖੀਰ 'ਤੇ ਫਿਰ *'ਪਵਣੁ ਗੁਰੂ ਪਾਣੀ ਪਿਤਾ'* ਵਾਲਾ ਸਲੋਕ ਹੈ। ਅਰੰਭ ਵਾਲਾ ਸਲੋਕ ਮਾਰੂ ਮ.੧, ਨਾਮ ਹੇਠ ਥੋੜੇ ਫਰਕ ਨਾਲ ਇਸ ਤਰ੍ਹਾਂ ਹੈ :

*ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੯)*

ਥੋੜੇ ਅੰਤਰ ਨਾਲ ਇਹੀ ਸਲੋਕ ਸੁਖਮਨੀ ਸਾਹਿਬ ਦੀ ਸਤਾਰ੍ਹਵੀਂ ਅਸਟਪਦੀ ਦੇ ਅਰੰਭ ਵਿਚ ਮਿਲਦਾ ਹੈ।

ਜਪੁ ਜੀ ਸਾਹਿਬ ਦਾ ਅੰਤਿਮ ਸਲੋਕ ਮਾਰੂ ਰਾਗ ਵਿਚ ਇਤਨਾ ਕੁ ਦਰਜ ਹੈ :

*ਪਉਣੁ ਗੁਰੂ ਪਾਣੀ ਪਿਤ ਜਾਤਾ ॥ ਉਦਰ ਸੰਜੋਗੀ ਧਰਤੀ ਮਾਤਾ ॥*
*ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੨੧)*

ਜਪੁ ਜੀ ਸਾਹਿਬ ਦਾ ਅੰਤਮ ਸਲੋਕ ਵਾਰ ਮਾਝ ਵਿਚ, ਮਹਲਾ ਦੂਜਾ ਦੇ ਨਾਮ ਹੇਠ ਇਸ ਪ੍ਰਕਾਰ ਦਰਜ ਹੈ:

*ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
*ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥*
*ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ॥*

*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥*
*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੬)*

ਇਸੇ ਤਰ੍ਹਾਂ ਹੀ ੨੭ਵੀਂ ਪਉੜੀ ਰਾਗ ਆਸਾ, ਮ.੧, ਘਰ. ੧, ਸੋਦਰੁ ਦੇ ਨਾਮ ਹੇਠ ਪੰਨਾ ੩੪੭ 'ਤੇ ਦਰਜ ਹੈ।

ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਦਾ ਅਰਥ ਹੋਰ ਸਪੱਸ਼ਟ ਕਰਦੇ ਸ੍ਰੀ ਗੁਰੂ ਅਮਰਦਾਸ ਜੀ ਦੇ ਸਲੋਕ ਵਿਚ ਦਰਜ ਹੈ:

*...ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੯੧)*

ਜਪੁ ਜੀ ਸਾਹਿਬ ਦੇ ਵਿਸ਼ੇ ਵੱਲ ਪਰਤਣ ਤੋਂ ਪਹਿਲਾਂ ਇੱਕ ਹੋਰ ਗੱਲ ਧਿਆਨ ਦੀ ਮੰਗ ਕਰਦੀ ਹੈ, ਉਹ ਹੈ ਮਨੁੱਖੀ ਭਾਸ਼ਾ ਵਿਚ ਬਿਆਨ ਦੀ ਸੀਮਾਂ। ਵੱਡੇ ਲਿਖਾਰੀ ਦਸਤੋਇਵਸਕੀ ਅਤੇ ਹਾਇਡੇਗਰ ਦੀਆਂ ਡਾਇਰੀਆਂ ਅਤੇ ਉਲੇਖ ਇਸ ਲਾਚਾਰੀ ਨਾਲ ਭਰੀਆਂ ਪਈਆਂ ਹਨ ਕਿ ਜੋ ਉਨ੍ਹਾਂ ਦਾ ਅਨੁਭਵ ਹੈ ਉਹ ਲਿਖਤ ਰਾਹੀਂ ਪ੍ਰਗਟ ਕਰਨਾ ਅਸੰਭਵ ਹੈ। ਉਕਤ ਲਿਖਾਰੀ ਤਾਂ ਮਨੁੱਖੀ ਦੁਨਿਆਵੀ ਅਨੁਭਵ ਦੀ ਗੱਲ ਕਰਦੇ ਹਨ, ਜਿੱਥੇ ਅਨੁਭਵ ਅਗਾਧ, ਅਸੀਮ, ਅਕੱਥ, ਅਨੰਤ ਤੇ ਰਹੱਸ ਹੋਵੇ, ਉੱਥੇ ਇਹ ਸਮੱਸਿਆ ਹੋਰ ਵੀ ਤੀਖਣ ਅਤੇ ਵਿਰਾਟ ਰੂਪ ਵਿਚ ਸਾਹਮਣੇ ਆਉਂਦੀ ਹੈ। ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਲਿਖਤਾਂ ਵਿਚ ਆਪਣੇ ਕਥਨ ਨੂੰ ਥਾਂ-ਥਾਂ 'ਤੇ 'ਅਕਥ' 'ਕਥਾ' ਕਿਹਾ ਹੈ। ਜਪੁ ਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਥਨ ਦੀ ਸੀਮਾ ਦੀ ਸਮੱਸਿਆ ਨੂੰ ਮੁੜ-ਮੁੜ ਦੁਹਰਾਇਆ ਹੈ। ਬੇਅੰਤ ਦੇ ਅਨੁਭਵ ਦੇ ਸਨਮੁਖ ਕਥਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਇਹ ਪ੍ਰਸ਼ਨ ਖੜ੍ਹੇ ਕਰਦੇ ਹਨ :

*ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ॥ (ਪਉੜੀ, ੨੧)*

ਸ੍ਰੀ ਗੁਰੂ ਨਾਨਕ ਦੇਵ ਜੀ ਇਕ ਹੋਰ ਥਾਂ ਫੁਰਮਾਉਂਦੇ ਹਨ:

*ਕਿਆ ਹਉ ਕਥੀ ਕਥੇ ਕਥਿ ਦੇਖਾ*
*ਮੈ ਅਕਥੁ ਨ ਕਥਨਾ ਜਾਈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੯੫)*

ਸ੍ਰੀ ਗੁਰੂ ਨਾਨਕ ਦੇਵ ਜੀ ਜਪੁ ਜੀ ਬਾਣੀ ਦੀ ਪੰਜਵੀ ਪਉੜੀ ਵਿਚ ਫੁਰਮਾਉਂਦੇ ਹਨ:

*ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥ (ਪਉੜੀ ੫)*

ਅਸੀਮ ਤੇ ਵਿਰਾਟ ਸੱਚ ਦੇ ਸਾਹਮਣੇ ਗੁਰੂ ਨਾਨਕ ਜੀ ਆਪਣੀ ਅਸਮਰਥਾ ਦਾ ਜ਼ਿਕਰ ਇਸ ਤਰ੍ਹਾਂ ਕਰਦੇ ਹਨ:

*ਜੇ ਕੋ ਕਹੈ ਕਰੈ ਵੀਚਾਰੁ॥ ਕਰਤੇ ਕੈ ਕਰਣੈ ਨਾਹੀ ਸੁਮਾਰੁ॥ (ਪਉੜੀ ੧੬)*

ਛੋਟੇ ਪੈਮਾਨਿਆਂ ਅਤੇ ਮਾਪਦੰਡਾਂ ਦੀ ਗੱਲ ਛੱਡੋ ਸ੍ਰੀ ਗੁਰੂ ਨਾਨਕ ਦੇਵ ਜੀ ਤਾਂ

ਇੱਥੋਂ ਤਕ ਫੁਰਮਾਉਂਦੇ ਹਨ:

*-ਅਸੰਖ ਕਹਹਿ ਸਿਰਿ ਭਾਰੁ ਹੋਇ॥* *(ਪਉੜੀ ੧੯)*

*-ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥*

*ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥* *(ਪਉੜੀ ੨੨)*

ਰਹੱਸ ਨੂੰ ਪਰਗਟ ਕਰਨ ਦੇ ਯਤਨ ਵਿਚ ਗੁਰੂ ਸਾਹਿਬ ਫੁਰਮਾ ਰਹੇ ਹਨ ਕਿ ਵੱਡੇ ਨੂੰ ਉਸ ਜਿਤਨਾ ਕੋਈ ਵੱਡਾ ਹੀ ਜਾਣ ਸਕਦਾ ਹੈ:

*ਏਵਡੁ ਊਚਾ ਹੋਵੈ ਕੋਇ॥ ਤਸੁ ਊਚੇ ਕਉ ਜਾਣੈ ਸੋਇ॥* *(ਪਉੜੀ ੨੪)*

ਪਰਮਾਤਮਾ ਦੀ ਹੋਂਦ-ਹਸਤੀ ਸੰਬੰਧੀ ਬਸ ਇਤਨਾ ਹੀ ਕਹਿ ਕੇ ਆਪਣਾ ਬਿਆਨ ਸੰਪੰਨ ਕਰਦੇ ਹਨ:

*ਵੇਖੈ ਵਿਗਸੈ ਕਰਿ ਵੀਚਾਰੁ॥ ਨਾਨਕ ਕਥਨਾ ਕਰੜਾ ਸਾਰੁ॥* *(ਪਉੜੀ ੩੭)*

ਵਿਸ਼ਾ: 'ਜਪੁ' ਜੀ ਸਾਹਿਬ ਦੇ ਪ੍ਰਮੁੱਖ ਵਿਸ਼ੇ ਸੰਬੰਧੀ ਵਿਦਵਾਨ ਵਿਆਖਿਆਕਾਰ ਇਕ ਮੱਤ ਨਹੀ ਉਨ੍ਹਾਂ ਦੀ ਆਪੋ ਆਪਣੀ ਮੱਤ ਹੈ। ਹਰ ਵਿਦਵਾਨ ਜਪੁ ਜੀ ਦੀ ਇਕ ਤੁਕ ਜਾਂ ਪਉੜੀ ਨੂੰ ਆਪਣੇ ਮਤ ਦਾ ਆਧਾਰ ਬਣਾ ਕੇ ਵਿਆਖਿਆ ਪ੍ਰਸਤੁਤ ਕਰਦਾ ਹੈ ਲੇਖ ਦੀ ਸੀਮਾਂ ਸਾਨੂੰ ਹਰੇਕ ਮਤ ਦੇ ਵਿਸਥਾਰ ਵਿਚ ਜਾ ਕੇ ਪੁਣ-ਛਾਣ ਦੀ ਆਗਿਆ ਨਹੀਂ ਦਿੰਦੀ। ਜਪੁਜੀ ਸਾਹਿਬ ਦੇ ਪਹਿਲੇ ਸਲੋਕ, ਵਡਹੰਸ ਮਹਲਾ ਚੌਥੇ ਦੀ ਵਾਰ ਵਿਚ ਉੱਪਰ ਦਿੱਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਸਲੋਕ (ਪੰਨਾ ੫੯੧) ਅਤੇ ਡਾ. ਮੋਹਨ ਸਿੰਘ ਦੀ ਪੁਸਤਕ ਪੰਜਾਬੀ ਭਾਖਾ ਤੇ ਛੰਦਾ ਬੰਦੀ ਵਿਚ ਦਿੱਤੇ ਹੱਥ ਲਿਖਤ ਦੇ ਹਵਾਲੇ ਤੋਂ ਅਤੇ ਜਪੁਜੀ ਸਾਹਿਬ ਦੇ ਪਾਠ ਤੋਂ ਸਪੱਸ਼ਟ ਸੰਕੇਤ ਮਿਲਦਾ ਹੈ ਕਿ ਜਪੁਜੀ ਸਾਹਿਬ ਦਾ ਪ੍ਰਮੁੱਖ ਵਿਸ਼ਾ ਪਰਮਾਤਮਾ (ਸੱਚ) ਅਤੇ ਉਸ ਦੀ ਵਡਿਆਈ, 'ਸਿਫਤਿ ਸਲਾਹ ਅਤੇ ਪਰਮਾਤਮਾ ਦੀ ਯਾਦ ਹੈ। ਹੇਠਾਂ ਦਿੱਤੀਆਂ ਕੁਝ ਤੁਕਾਂ ਤੋਂ ਉਸ ਪਰਮਾਤਮਾ ਦੇ ਸਰੂਪ ਦਾ ਕੁਝ ਅਹਿਸਾਸ ਹੋ ਜਾਂਦਾ ਹੈ:

*ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ ਵਿਗਸੈ ਵੇਪਰਵਾਹੁ॥* *(ਪਉੜੀ ੩)*

*-ਸਾਚਾ ਸਾਹਿਬ ਸਾਚੁ ਨਾਇ ਭਾਖਿਆ ਭਾਉ ਅਪਾਰੁ॥*

*ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥* *(ਪਉੜੀ ੪)*

*-ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥* *(ਪਉੜੀ ੫)*

*-ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥* *(ਪਉੜੀ ੫)*

*-ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥* *(ਪਉੜੀ ੧੨)*

*-ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ ॥* *(ਪਉੜੀ ੧੬)*

*-ਜੇਵਡੁ ਆਪਿ ਜਾਣੈ ਆਪਿ ਆਪਿ॥*

*ਨਾਨਕ ਨਦਰੀ ਕਰਮੀ ਦਾਤਿ॥* *(ਪਉੜੀ ੨੪)*

*-ਬੰਦਿ ਖਲਾਸੀ ਭਾਣੈ ਹੋਇ॥ ਹੋਰੁ ਆਖਿ ਨ ਸਕੈ ਕੋਇ॥. . .*

*ਜਿਸ ਨੋ ਬਖਸੇ ਸਿਫਤਿ ਸਾਲਾਹ॥*
*ਨਾਨਕ ਪਾਤਿਸਾਹੀ ਪਾਤਿਸਾਹੁ॥* *(ਪਉੜੀ ੨੫)*
*–ਸੋ ਪਾਤਿਸਾਹੁ ਸਾਹਾ ਪਤਿਸਾਹਿਬ ਨਾਨਕ ਰਹਣੁ ਰਜਾਈ॥* *(ਪਉੜੀ ੨੭)*
*–ਕਰਿ ਕਰਿ ਵੇਖੈ ਸਿਰਜਣਹਾਰੁ॥ ਨਾਨਕ ਸਚੇ ਕੀ ਸਾਚੀ ਕਾਰ॥* *(ਪਉੜੀ ੩੧)*
*–ਸਚਾ ਆਪਿ ਸਚਾ ਦਰਬਾਰੁ॥ ਤਿਥੈ ਸੋਹਨਿ ਪੰਚ ਪਰਵਾਣੁ॥*
*ਨਦਰੀ ਕਰਮਿ ਪਵੈ ਨੀਸਾਣੁ॥* *(ਪਉੜੀ ੩੪)*
*–ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥. . .*
*ਵੇਖੈ ਵਿਗਸੈ ਕਰਿ ਵੀਚਾਰੁ॥ ਨਾਨਕ ਕਥਨਾ ਕਰੜਾ ਸਾਰੁ॥* *(ਪਉੜੀ ੩੭)*

ਉੱਪਰ ਦਿੱਤੀਆਂ ਤੁਕਾਂ ਤੋਂ ਪਰਮਾਤਮਾ ਦਾ ਜੋ ਸਰੂਪ ਪਰਗਟ ਹੁੰਦਾ ਹੈ ਉਹ ਮਹਿਸੂਸ ਕਰਨਾ ਔਖਾ ਨਹੀਂ। ਉਹ ਹੁਕਮੀ ਹੈ, ਵੇਪਰਵਾਹ ਹੈ, ਆਪ ਸੱਚਾ ਹੈ ਉਸ ਦਾ ਨਾਉਂ ਸਚਾ ਹੈ, ਦਾਤਾਰ ਹੈ, ਥਾਪਿਆ ਨਹੀਂ ਜਾ ਸਕਦਾ, ਨਿਰੰਜਨ ਹੈ, ਸਭਨਾਂ ਜੀਆਂ ਦਾ ਇੱਕ ਦਾਤਾ ਹੈ, ਵਿਸਾਰਨ ਯੋਗ ਨਹੀਂ, ਸਦਾ ਸਲਾਮਤ ਹੈ, ਵੱਡਾ ਹੈ, ਉਸ ਦਾ ਨਾਮ ਵੱਡਾ ਹੈ, ਨਦਰੀ ਹੈ, ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ, ਸਿਰਜਨਹਾਰ ਹੈ, ਉਸ ਦਾ ਦਰਬਾਰ ਸੱਚਾ ਹੈ, ਉਸਦੀ ਨਦਰਿ ਕਰਮ ਨਾਲ ਬਖਸ਼ਿਸ਼ ਦੀ ਪ੍ਰਾਪਤੀ ਹੁੰਦੀ ਹੈ, ਜਿਸ ਦੇ ਮਨ ਵਿਚ ਉਹ ਵੱਸ ਜਾਵੇ ਫਿਰ ਨਾ ਮੌਤ ਦਾ ਭੈ ਨਾ ਧੋਖਾ ਵਿਆਪਦਾ ਹੈ।

ਜਪੁਜੀ ਸਾਹਿਬ ਦੀ ਇੱਕ ਵਿਸ਼ੇਸ਼ ਵਡਿਆਈ ਇਹ ਹੈ ਕਿ ਇੱਥੇ ਅਨੇਕਾਂ ਪ੍ਰਕਾਰ ਦੇ ਪ੍ਰਚਲਿਤ ਵਿਸ਼ਵਾਸਾਂ, ਸਾਧਨਾਂ ਮਾਰਗਾਂ ਦਾ ਨਿਖੇਧ ਕਰਕੇ ਉਨ੍ਹਾਂ ਦੇ ਟਾਕਰੇ ਤੇ ਵਿਸ਼ੇਸ਼ ਸਾਧਨਾ ਮਾਰਗ ਦਾ ਚਿਤਰਨ ਨਹੀਂ ਕੀਤਾ। 'ਗਾਵੈ', 'ਅਸੰਖ' ਅੰਤ ਨ, 'ਕੇਤੇ' ਆਦਿ ਸ਼ਬਦਾਂ ਰਾਹੀਂ ਸਮੁੱਚਾ ਸਾਧਨਾਂ ਪ੍ਰਸਾਰ ਬਿਆਨ ਕਰ ਦਿੱਤਾ ਹੈ। ਕਿਸੇ ਦੇ ਗੁਣ ਦੋਸ਼ ਗਿਣਾਏ ਬਿਨਾਂ ਇਸ਼ਾਰੇ ਮਾਤਰ ਰੂਪ ਵਿਚ ਸਫਲ ਸਾਧਨਾਂ ਦੀ ਵਡਿਆਈ ਦਾ ਬਿਆਨ ਕਰ ਦਿੱਤਾ ਹੈ। ਥੋੜੇ ਸਜੱਗ ਯਤਨਾਂ ਰਾਹੀ ਅਜਿਹੇ ਸਾਧਨਾ ਮਾਰਗ ਦੇ ਅੰਗਾਂ ਨੂੰ ਪਛਾਣਿਆ ਅਤੇ ਜੋੜਿਆ ਜਾ ਸਕਦਾ ਹੈ। ਫਿਰ ਇਹ ਸਾਧਨਾਂ ਮਾਰਗ ਧਾਰਨ ਕਰਨ ਲਈ ਕਿਸੇ ਵਿਸ਼ੇਸ਼ ਵਿਤਕਰੇ ਤੇ ਭੇਦ-ਭਾਵ ਕੀਤੇ ਬਿਨਾਂ ਸਭ ਨੂੰ ਸੱਦਾ ਦਿੱਤਾ ਹੈ, ਕਿਉਂਕਿ ਪਰਮਾਤਮਾ ਸਭਨਾ ਜੀਆਂ ਦਾ ਇਕ ਦਾਤਾ ਹੈ ਅਤੇ ਉਹ ਸਦਾ ਸਲਾਮਤ ਹੈ। ਇਸ ਤਰ੍ਹਾਂ ਧਰਮਾਂ ਵਿਚ ਵਖਰੇਵਿਆਂ ਦੀ ਥਾਂ ਸਾਂਝ ਦੇ ਗੁਣਾਂ ਨੂੰ ਉਜਾਗਰ ਕੀਤਾ ਹੈ।

ਧਰਮਾਂ ਦੇ ਇਤਿਹਾਸ ਤੇ ਸਰਸਰੀ ਨਜ਼ਰ ਮਾਰਿਆਂ ਸਹਿਜੇ ਹੀ ਪਛਾਣਿਆ ਜਾ ਸਕਦਾ ਹੈ ਕਿ ਧਰਮਾਂ ਨੇ ਮਿਥਿਆਪਨ, ਅਗਿਆਨਤਾ, ਕਾਲ, ਦੁਖ, ਪਾਪ ਨੂੰ ਜੀਵਨ ਦੇ ਕਲੇਸ਼ਾਂ ਦਾ ਮੂਲ ਪ੍ਰਵਾਨ ਕੀਤਾ ਹੈ। ਬ੍ਰਹਦਾਰਣਿਕ ਉਪਨਿਸ਼ਦ ਦੀ ਹੇਠ ਲਿਖੀ ਪ੍ਰਾਰਥਨਾ ਬਹੁਤ ਕੁਝ ਸਪੱਸ਼ਟ ਕਰ ਜਾਂਦੀ ਹੈ:

*From the unreal lead me to the real.*

*From darkness lead me to light.*
*From death lead me to immortality.*

*(Brih. Up.01.03.28)*

ਇਸੇ ਤਰ੍ਹਾਂ ਇਸਾਈ ਧਰਮ ਜੀਵਨ ਦਾ ਮੁੱਖ ਕਲੇਸ਼ ਪਾਪ ਦੀ ਚੇਤਨਾ ਮੰਨਦਾ ਹੈ ਅਤੇ ਬੁਧ ਧਰਮ ਜੀਵਨ ਦਾ ਮੁੱਖ ਲੱਛਣ ਦੁੱਖ ਨੂੰ ਪ੍ਰਵਾਨ ਕਰਦਾ ਹੈ। ਗੁਰੂ ਸਾਹਿਬ ਨੇ ਜੀਵਨ ਦੇ ਉੱਪਰ ਅੰਕਿਤ ਕਲੇਸ਼ਾਂ ਨੂੰ ਅਠਵੀਂ ਪਉੜੀ ਵਿਚ ਇਕੱਠੇ ਹੀ ਬਿਆਨ ਕਰ ਦਿੱਤਾ ਹੈ।

*ਸੁਣਿਐ ਪੋਹਿ ਨ ਸਕੈ ਕਾਲੁ॥*
*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥* *(ਪਉੜੀ ੮)*

ਪਰਮਾਤਮਾ ਨਾਲ ਮਿਲਾਪ ਦੇ ਜਿਨ੍ਹਾਂ ਅੰਗਾਂ ਦਾ ਜਪੁਜੀ ਸਾਹਿਬ ਵਿਚ ਬਿਆਨ ਦਰਜ ਹੈ ਉਹ ਹੇਠ ਲਿਖੀਆਂ ਬਾਣੀ ਤੁਕਾਂ ਤੋਂ ਸਪੱਸ਼ਟ ਹੈ:

*-ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲ॥* *(ਪਉੜੀ ੧)*
*-ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥* *(ਪਉੜੀ ੨)*
*-ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*
*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥* *(ਪਉੜੀ ੪)*
*-ਜਿਨਿ ਸੇਵਿਆ ਤਿਨਿ ਪਾਇਆ ਮਾਨੁ॥ ਨਾਨਕ ਗਾਵੀਐ ਗੁਣੀ ਨਿਧਾਨੁ॥*
*ਗਾਵੀਐ ਸੁਣੀਐ ਮਨਿ ਰਖੀਐ ਭਾਉ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥...*
*ਗੁਰਾ ਇਕ ਦੇਹਿ ਬੁਝਾਈ॥*
*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥* *(ਪਉੜੀ ੫)*
*-ਸੁਣਿਆ ਮੰਨਿਆ ਮਨਿ ਕੀਤਾ ਭਾਉ॥*
*ਅੰਤਰਗਤਿ ਤੀਰਥਿ ਮਲਿ ਨਾਉ॥* *(ਪਉੜੀ ੨੧)*
*-ਮੰਨੈ ਜਮ ਕੈ ਸਾਥਿ ਨ ਜਾਇ॥ ਐਸਾ ਨਾਮੁ ਨਿਰੰਜਨੁ ਹੋਇ॥*
*ਜੇ ਕੋ ਮੰਨਿ ਜਾਣੈ ਮਨਿ ਕੋਇ॥* *(ਪਉੜੀ ੧੩)*
*-ਮੰਨੈ ਪਾਵਹਿ ਮੋਖੁ ਦੁਆਰੁ॥ ਮੰਨੈ ਪਰਵਾਰੈ ਸਾਧਾਰੁ॥*
*ਮੰਨੈ ਤਰੈ ਤਾਰੇ ਗੁਰੁ ਸਿਖ॥* *(ਪਉੜੀ ੧੫)*
*-ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥*
*ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ॥* *(ਪਉੜੀ ੨੦)*
*-ਸਭਿ ਗੁਣ ਤੇਰੇ ਮੈ ਨਾਹੀ ਕੋਇ॥*
*ਵਿਣੁ ਗੁਣ ਕੀਤੇ ਭਗਤਿ ਨ ਹੋਇ॥* *(ਪਉੜੀ ੨੧)*

*–ਬੰਦਿ ਖਲਾਸੀ ਭਾਣੈ ਹੋਇ॥* *(ਪਉੜੀ ੨੫)*

*–ਜਿਸ ਨੋ ਬਖਸੇ ਸਿਫਤਿ ਸਾਲਾਹ॥*

*ਨਾਨਕ ਪਾਤਿਸਾਹੀ ਪਾਤਿਸਾਹੁ॥* *(ਪਉੜੀ ੨੫)*

*–ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥* *(ਪਉੜੀ ੨੭)*

*ਜਿਨ ਕਉ ਨਦਰਿ ਕਰਮੁ ਤਿਨ ਕਾਰ॥*

*ਨਾਨਕ ਨਦਰੀ ਨਦਰਿ ਨਿਹਾਲ॥* *(ਪਉੜੀ ੩੮)*

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*

*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥* *(ਸਲੋਕ.੧)*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿਸਚਿਤ ਧਾਰਨਾ ਅਨੁਸਾਰ ਮਨੁੱਖ ਨੇ ਜੀਵਨ ਵਿਚ ਪਹਿਲ ਹੀ ਗ਼ਲਤ ਦਿਸ਼ਾ ਵੱਲ ਜਾਣ ਦੀ ਚੁਣ ਰੱਖੀ ਹੈ:

*ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੯੦)*

ਅਜਿਹੀ ਸੰਕਟ ਦੀ ਘੜੀ ਵਿਚ ਬਚਾਅ ਦੀ ਆਸ ਦਾ ਇਕ ਹੀ ਉਪਾਉ ਹੈ:

*ਤੇਰੇ ਗੁਣ ਗਾਵਾ ਦੇਹਿ ਬੁਝਾਈ॥*

*ਜੈਸੇ ਸਚ ਮਹਿ ਰਹਉ ਰਜਾਈ॥੧॥ ਰਹਾਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੯੫)*

ਜਪੁਜੀ ਸਾਹਿਬ ਅਨੁਸਾਰ ਮਨੁੱਖੀ ਜੀਵਨ ਦੇ ਕਲੇਸ਼ ਦਾ ਮੁੱਖ ਕਾਰਨ ਉਸ ਦੀ ਹਉਮੈਂ ਦੀ ਭਾਵਨਾ ਹੈ। ਜਦੋਂ ਉਹ ਸਤਿਗੁਰੂ ਦੀ ਅਗਵਾਈ ਵਿਚ ਲਗਾਤਾਰ ਯਤਨਾਂ ਨਾਲ ਪਰਮਾਤਮਾ ਦੇ ਸਚ ਨਾਮ ਦੀ ਵਡਿਆਈ ਵਿਚਾਰ, ਗੁਣੀ ਨਿਧਾਨ ਦੇ ਗੁਣ ਗਾਨ, ਸਿਫਤ ਸਾਲਾਹ ਅਤੇ ਨਾਮ ਭਗਤੀ ਵੱਲ ਮੁੜਦਾ ਹੈ ਅਤੇ ਉਹ ਰੱਬ ਦੇ ਹੁਕਮ, ਰਜ਼ਾ ਭਾਣੇ ਵਿਚ ਆ ਜਾਂਦਾ ਹੈ ਤਾਂ ਉਸ ਦੀ ਬੰਦ ਖਲਾਸੀ ਦਾ ਰਾਹ ਮੋਖ ਦੁਆਰ ਦੀ ਸੇਧ ਫੜ ਲੈਂਦਾ ਹੈ। ਮਿਹਰਵਾਨ ਸਿਰਜਣਹਾਰ ਪਿਤਾ ਆਪ ਹੀ ਨਦਰ ਮਿਹਰ ਕਰ ਦਿੰਦਾ ਹੈ। ਨਦਰ ਦੀ ਪ੍ਰਾਪਤੀ ਨਾਲ ਮੁਕਤੀ ਦਾ ਰਾਹ ਖੁਲ੍ਹ ਜਾਂਦਾ ਹੈ। ਮੁਕਤ ਪ੍ਰਾਣੀ ਨਾ ਸਿਰਫ ਆਪ ਮੁਕਤੀ ਪ੍ਰਾਪਤ ਕਰ ਲੈਂਦਾ ਹੈ ਬਲਕਿ ਹੋਰਨਾਂ ਦੀ ਮੁਕਤੀ ਦਾ ਸਾਧਨ ਵੀ ਬਣ ਜਾਂਦਾ ਹੈ।

ਪੰਜ ਖੰਡ: ਜਪੁ ਜੀ ਸਾਹਿਬ ਦੇ ਅਖੀਰ ਤੇ ਚੌਂਤੀ ਤੋਂ ਸੈਂਤਵੀ ਪਉੜੀ ਤਕ ਪੰਜ ਖੰਡਾਂ ਦਾ ਵਰਣਨ ਹੈ। ਵਿਆਖਿਆਕਾਰਾਂ ਵਿਚਕਾਰ ਇਹ ਗਲ ਤਾਂ ਵਿਵਾਦ ਰਹਿਤ ਹੈ ਕਿ ਇਨ੍ਹਾਂ ਖੰਡਾਂ ਵਿਚ ਆਤਮਿਕ ਉੱਨਤੀ ਦੇ ਪੜਾਵਾਂ ਦਾ ਵਰਣਨ ਹੈ। ਇਹ ਖੰਡ ਸਥੂਲ ਤੋਂ ਸੂਖਮ ਦਿਸ਼ਾ ਵੱਲ ਪ੍ਰਗਤੀ ਦਾ ਬਿਆਨ ਕਰਦੇ ਹਨ। ਇਸ ਤਰ੍ਹਾਂ ਦੀਆਂ ਅਵਸਥਾਵਾਂ ਦਾ ਉਲੇਖ ਦੂਜੇ ਧਰਮ ਵਿਧਾਨਾਂ ਵਿਚ ਵੀ ਮਿਲ ਜਾਂਦਾ ਹੈ। ਇਸਲਾਮ ਦੇ ਸੂਫੀ ਸਿਲਸਿਲਿਆਂ ਵਿਚ 'ਹਾਲ' ਤੇ 'ਮੁਕਾਮ' ਗਿਣਾਏ ਜਾਂਦੇ ਹਨ। ਬੁਧ ਧਰਮ ਵਿਚ ਅਵਸਥਾਵਾਂ ਤੇ ਭੂਮੀਆ ਦਾ ਵਰਣਨ ਹੈ ਹਿੰਦੂ ਧਰਮ ਵਿਚ ਜਾਗਤ, ਸੁਪਨ, ਸੁਖੋਪਤ, ਤੁਰੀਆ ਦੀਆਂ ਅਵਸਥਾਵਾਂ

ਮੰਨੀਆਂ ਗਈਆਂ ਹਨ। ਜਪੁਜੀ ਸਾਹਿਬ ਵਿਚ ਪੰਜ ਖੰਡਾਂ ਦੇ ਨਾਮ ਇਸ ਤਰ੍ਹਾਂ ਹਨ: ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਤੇ ਸਚਖੰਡ। ਇਹ ਖੰਡ ਇਕ ਦੂਜੇ ਤੋਂ ਪੂਰਨ ਰੂਪ ਵਿਚ ਸੁਤੰਤਰ ਵੀ ਨਹੀਂ। ਹਰੇਕ ਪਹਿਲਾ ਖੰਡ ਅਗਲੇ ਖੰਡ ਵਿਚ ਪ੍ਰਵੇਸ਼ ਕਰਕੇ ਪੂਰਨਤਾ ਪ੍ਰਾਪਤ ਕਰਦਾ ਹੈ। ਆਤਮਿਕ ਉੱਨਤੀ ਦੇ ਪੜਾਅ ਹੋਣ ਦੇ ਨਾਲ ਨਾਲ ਇਹ ਸਮਕਾਲਕ ਵੀ ਬਣੇ ਰਹਿੰਦੇ ਹਨ। ਇੱਥੇ ਅਸੀਂ ਇਨ੍ਹਾਂ ਪੜ੍ਹਾਵਾਂ ਦਾ ਵਿਸਥਾਰ ਸਹਿਤ ਵਿਸ਼ਲੇਸ਼ਣ ਨਹੀਂ ਛੇੜਾਂਗੇ। ਸੰਖੇਪ ਵਿਚ ਇੰਨਾ ਹੀ ਬਿਆਨ ਕਾਫੀ ਜਾਪਦਾ ਹੈ ਕਿ ਧਰਮ ਖੰਡ ਵਿਵਹਾਰਕ ਧਾਰਮਿਕ ਜੀਵਨ ਦਾ ਦੁਨਿਆਵੀ ਦ੍ਰਿਸ਼ਟਮਾਨ ਖੰਡ ਹੈ ਇੱਥੇ ਧਰਤੀ ਧਰਮ-ਭੂਮੀ ਦੇ ਰੂਪ ਵਿਚ ਪ੍ਰਵਾਨ ਕੀਤੀ ਹੈ, ਇਸ ਕਰਮ-ਭੂਮੀ ਵਿਚ ਚੰਗਿਆਈ ਤੇ ਬੁਰਿਆਈ ਦੋਵੇਂ ਸੰਭਾਵਨਾ ਹਨ। ਸਾਧਕ ਦੀ ਕੱਚ ਪਕਿਆਈ ਉਸ ਦੇ ਕੀਤੇ ਬੁਰੇ-ਭਲੇ ਕਰਮਾਂ ਅਨੁਸਾਰ ਨਿਸਚਿਤ ਹੁੰਦੀ ਹੈ। ਚੁਣੇ ਹੋਏ ਸਾਧਕਾਂ ਤੇ ਸੱਚੇ ਪਰਮਾਤਮਾ ਦੇ ਦਰਬਾਰ ਵਿਚ ਨਦਰ ਕਰਮ ਦਾ ਚਿੰਨ੍ਹ (ਨੀਸਾਣੁ) ਲੱਗ ਜਾਂਦਾ ਹੈ।

ਜਾਪਦਾ ਇਹ ਹੈ ਕਿ ਇਸ ਤੋਂ ਅਗਲੇ ਖੰਡ ਨਦਰ ਕਰਮ ਦੇ ਨੀਸਾਣੁ ਪ੍ਰਾਪਤ ਸਾਧਕਾਂ ਨਾਲ ਹੀ ਸੰਬੰਧਿਤ ਹਨ। ਗਿਆਨ ਖੰਡ ਵਿਚ ਦ੍ਰਿਸ਼ਟਮਾਨ ਸੰਸਾਰ ਅੰਤਰਮੁਖੀ ਅਦ੍ਰਿਸ਼ਟਮਾਨ ਅਵਸਥਾ ਵਿਚ ਪ੍ਰਵੇਸ਼ ਪ੍ਰਾਪਤ ਕਰ ਲੈਂਦਾ ਹੈ। ਇੱਥੇ ਸਾਧਕ ਏਕਤਾ ਦੀ ਥਾਂ ਪਰਮਾਤਮਾ ਦੇ ਅਨੇਕ ਮੁਖੀ ਵਿਰਾਟ ਪਾਸਾਰ ਦੇ ਦਰਸ਼ਨ ਕਰਦਾ ਹੈ। ਇਸੇ ਵਿਆਪਕ ਪਾਸਾਰੇ ਦੀ ਸੋਝੀ ਉਪਰੰਤ ਸਰਮ ਖੰਡ ਵਿਚ ਸਾਧਕ ਦੀ ਨਵੀਂ ਆਤਮਿਕ ਘਾੜ੍ਹਤ ਘੜੀ ਜਾਂਦੀ ਹੈ। ਉਸ ਦੀ ਸੁਰਤ, ਮਤ, ਮਨ ਬੁੱਧੀ ਸੁਰਾਂ ਅਤੇ ਸਿਧਾਂ ਵਰਗੀ ਹੋ ਜਾਂਦੀ ਹੈ। ਕਰਮ ਖੰਡ ਤਾਂ ਰੱਬੀ ਬਖਸ਼ਿਸ਼ ਦਾ ਖੰਡ ਹੈ ਜਿੱਥੇ ਨਵੀਂ ਘਾੜਤ ਪ੍ਰਾਪਤ ਸਾਧਕ ਜੋਧੇ, ਮਹਾਬਲੀ, ਸੂਰਮੇ ਅਤੇ ਭਗਤ ਵਰਗੇ ਉੱਚ ਪਦ ਪ੍ਰਾਪਤ ਕਰ ਲੈਂਦਾ ਹੈ। ਸਚਖੰਡ ਤਾਂ ਪਰਮਾਤਮਾ ਦੇ ਵਾਸੇ ਦਾ ਖੰਡ ਹੈ ਜਿੱਥੇ ਖੰਡਾਂ, ਮੰਡਲਾਂ, ਬ੍ਰਹਮੰਡਾਂ ਦੀ ਘਾੜਤ ਘੜੀ ਜਾ ਰਹੀ ਹੈ। ਜਿੱਥੇ ਸਭ ਕੁਝ ਪਰਮਾਤਮਾ ਦੇ ਹੁਕਮ ਅਨੁਸਾਰ ਹੋ ਰਿਹਾ ਹੈ ਅਤੇ ਉਹ ਆਪਣੀ ਨਦਰ ਮਿਹਰ ਨਾਲ ਆਪਣੇ ਵਰੋਸਾਏ ਸਾਧਕਾਂ ਨੂੰ ਨਿਹਾਲ ਕਰ ਰਿਹਾ ਹੈ। ਇਹ ਸਾਰਾ ਵਰਤਾਰਾ ਬਿਆਨ ਕਰਨ ਦੀ ਸਮਰੱਥਾ ਤੋਂ ਬਾਹਰ ਹੈ।

ਪਉੜੀ ਅਠੱਤੀ ਵਿਚ ਸ਼ਖ਼ਸੀਅਤ ਦੀ ਸਮੁੱਚੀ ਘਾੜਤ ਦੀ ਪ੍ਰਕਿਰਿਆ ਦਾ ਅਤਿ ਸੰਖੇਪ ਪਰ ਗਹਿਨ ਵਰਣਨ ਦੁਹਰਾਇਆ ਗਿਆ ਹੈ ਅਤੇ ਸੰਪੂਰਨ ਘਾੜਤ ਨੂੰ ਸ਼ਬਦ (ਅਧਿਆਤਮਿਕ ਗਿਆਨ) ਦੀ ਘਾੜਤ ਨਾਲ ਮੇਲ ਕੇ ਉਜਾਗਰ ਕੀਤਾ ਗਿਆ ਹੈ। ਜਪੁਜੀ ਸਾਹਿਬ ਦਾ ਅੰਤਮ ਸਲੋਕ ਸਮੁੱਚੀ ਸਾਧਨਾਂ ਨੂੰ ਸਾਰ ਰੂਪ ਵਿਚ ਇਕ ਵਾਰ ਫਿਰ ਬਿਆਨ ਕਰ ਕੇ ਸੱਦਾ ਦਿੰਦਾ ਹੈ ਕਿ ਜਿਨ੍ਹਾਂ ਨੇ ਨਾਮ ਅਭਿਆਸ ਸਾਧਨਾਂ ਨੂੰ ਸਾਧਿਆ ਹੈ ਉਹ ਜੀਵਨ ਵਿਚ ਵੱਡੀ ਘਾਲਣਾ ਘਾਲ ਗਏ ਹਨ। ਪਰਮਾਤਮਾ ਦੇ ਸੱਚੇ ਦਰਬਾਰ ਵਿਚ ਨਾ ਸਿਰਫ ਉਨ੍ਹਾਂ ਦਾ ਆਪਣਾ ਮੁਖ ਉੱਜਲ ਹੁੰਦਾ ਹੈ ਬਲਕਿ ਉਨ੍ਹਾਂ ਨਾਲ ਅਨੇਕਾਂ ਹੋਰਾਂ ਦਾ ਵੀ ਪਾਰ ਉਤਾਰਾ ਹੋ ਜਾਂਦਾ ਹੈ।

ਵਡਿਆਈ/ਵਿਡਾਣੁ: ਜਪੁ ਜੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਭ ਤੋਂ ਪਹਿਲੀ ਬਾਣੀ ਹੈ। ਨਿੱਤਨੇਮ ਦੀ ਮਰਯਾਦਾ ਵਿਚ ਇਹ ਸਭ ਤੋਂ ਪਹਿਲਾਂ ਅੰਮ੍ਰਿਤ ਵੇਲੇ ਪੜ੍ਹੀ ਜਾਂਦੀ ਹੈ। ਅੰਮ੍ਰਿਤ ਸੰਸਕਾਰ ਦੀਆਂ ਬਾਣੀਆਂ ਵਿਚ ਵੀ ਸਭ ਤੋਂ ਪਹਿਲਾਂ ਜਪੁ ਬਾਣੀ ਦਾ ਪਾਠ ਹੁੰਦਾ ਹੈ। ਸਿੱਖ ਧਰਮ ਵਿਚ ਮਨੁੱਖੀ ਧਾਰਮਿਕ ਜੀਵਨ ਦੇ ਸਭ ਅਹਿਮ ਮੋੜਾਂ ਅਤੇ ਮੌਕਿਆਂ 'ਤੇ ਜਪੁ ਬਾਣੀ ਦਾ ਪਾਠ ਕੀਤਾ ਜਾਂਦਾ ਹੈ। ਆਤਮਿਕ ਜੀਵਨ ਦੀ ਸਾਧਨਾ ਵਿਚ ਲੱਗੇ ਗੁਰਸਿੱਖ ਵਾਰ-ਵਾਰ ਇਸ ਬਾਣੀ ਦਾ ਪਾਠ ਕਰਦੇ ਹਨ। ਸਿੱਖ ਸਾਹਿਤ ਇਸ ਦੇ ਨਵੇਕਲੇ ਆਤਮਿਕ ਪ੍ਰਭਾਵਾਂ ਨੂੰ ਹਰ ਪੜਾਅ 'ਤੇ ਮਹਿਸੂਸ ਕਰਦਾ ਅਤੇ ਲਿਖਤ ਵਿਚ ਉਤਾਰਦਾ ਆਇਆ ਹੈ:

'ਸ੍ਰੀ ਸਤਿਗੁਰੂ ਜੀ ਦੇ ਮੂਹੇਂ ਦੀਆਂ ਸਾਖੀਆ ਪੋਥੀ ਬੀਬੀ ਰੂਪ ਕੌਰ ਵਿਚ ਜਪੁਜੀ ਸੰਬੰਧੀ ਸਾਖੀ ਨੰਬਰ ੩੨ ਵਿਚ ਲਿਖਿਆ ਹੈ:-

*"ਜੇ ਕੋਈ ਸਿੱਖੁ ਪਉਣ ਅਸਥਿਰ ਰਖਿ ਕਰਿ (ਮਨੁ ਲਾਇ ਕਰਿ ਸੁਚੇਤ) ਜਪੁ ਪੜੈ. . . ਜੀਉ ਪੜਦਿਆ ਚਿਤੁ ਅਨਿਤ ਚਲਿ ਜਾਵੈ ਨਾਹੀ॥*

*ਅਤੈ ਆਦਿ ਅੰਤਿ ਤੀਕੁ ਪੜਦਿਆ ਮਨੁ ਹਜੂਰਿ ਰਹੈ॥*

*ਤਾਂ ਉਸ ਪੁਰਖ ਨੋ ਸੰਸਾਰੁ ਸਾਵਧਾਨ ਜੈਕਾਰੁ ਕਰਦਾ*

*ਪਿਛੈ ਲਗਾ ਫਿਰੈ॥...ਜਪੁ ਥੀ ਉਪਰਿ ਮੰਤ੍ਰ (ਕੋਈ) ਨਾਹੀ॥*

*ਸਿਰਿ ਮੰਤ੍ਰਾ ਕੈ ਮੰਤ੍ਰ ਜਪੁ ਹੈ॥*

*ਜੇ ਕੋਈ ਧਿਆਨ ਲਾਇ ਕਰੁ ਪਰ ਆਤਮੇ ਨਾਲ ਪੜੈ ਅਕੈ ਸੁਣੈ ਤਾ ਉਸ ਪੁਰਖ ਨੋ ਨਉ ਨਿਧੀ ਪਿਛੈ ਲਗੀਆ ਫਿਰਨਿ॥ ਪੋਹਿ ਕਿਛੁ ਸਕੈ ਨਾਹੀ॥ ੩੨॥"*

*ਡਾ. ਨਰਿੰਦਰ ਕੌਰ ਭਾਟੀਆ (ਸੰਪਾਦਕ) ਸ੍ਰੀ ਸਤਿਗੁਰੂ ਜੀ ਦੇ ਮੂਹੇਂ ਦੀਆਂ ਸਾਖੀਆਂ, ੧੯੭੮, ਪੰਨੇ ੫੪-੫੫*

ਸੋਢੀ ਮਿਹਰਵਾਨ ਜੀ ਦੇ ਪੁੱਤਰ ਹਰਿ ਜੀ ਲਿਖਦੇ ਹਨ :-

*"ਤਬ ਗੁਰੂ ਬਾਬੇ ਨਾਨਕ ਜੀ, ਸ੍ਰੀ ਪਾਰਬ੍ਰਹਮ ਕੇ ਆਗੇ ਏਹੁ ਜਪੁ ਪੜ੍ਹਿਆ। ਤਬ ਸ੍ਰੀ ਮਹਾਰਾਜ, ਬਹੁਤੁ ਖੁਸ਼ੀ ਹੋਇ ਕੈ ਦੈਆਲ ਭਏ। ਕਹਿਆ ਜਿ "ਏ ਨਾਨਕ ਏਹ ਜਿ ਜਪੁ ਤੈ ਮੇਰਾ ਕੀਆ ਹੈ, ਸੁ ਭਲਾ ਕੀਆ ਹੈ। ਸੈਸਾਰ ਏਵ ਮੁਕਤਾ ਨ ਸੋ ਹੋਂਦਾ, ਕਲਯੁਗ ਮਹਾ ਕਠਨ, ਥਾ। ਪਰ ਨਾਨਕ, ਏਹੁ ਜਪੁ ਤੈਂ ਜੁ ਕੀਆ ਹੈ, ਮੇਰੀ ਸਿਫਤਿ, ਸੁ ਜਿ ਕੋਈ ਏਸੁ ਜਪੁ ਕਉ ਪੜੈਗਾ, ਸੁ ਮੁਕਤਾ ਹੋਇਗਾ ਨਿਸੰਦੇਹ?"*

*(ਹਰਿ ਜੀ, ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਸੰਚੀ ਦੂਜੀ, ਪੰਨਾ ੨੫੯)*

ਮਹਾਕਵੀ ਸੰਤੋਖ ਸਿੰਘ ਜੀ ਲਿਖਦੇ ਹਨ:

*ਇਸ ਤੇ ਉਪਰ ਔਰੁ ਨਹਿ ਸਭ ਮੰਤ੍ਰਨਿ ਸਿਰਮੌਰ।*
*ਜਪੁ ਸੇਵਕੁ ਦੈ ਲੋਕ ਮੈਂ ਸਨਮਾਨਤ ਸਭ ਠੌਰ॥੨੯॥*
*ਪਠਨਿ ਸੁਨਨਿ ਫਲੁ ਜਾਹਿ ਕੋ ਸਭ ਤੇ ਊਚ ਮਹਾਨ।*

*ਇਸ ਕੇ ਸਮ ਨਹਿਂ ਔਰ ਮੈਂ ਖੋਜਿਯ ਸਰਬ ਜਹਾਨ॥੩੦॥*
*ਨਰਨਿ ਉਧਾਰਨਿ ਕਾਰਨੇ ਕਲਿ ਮੈਂ ਗੁਰ ਪ੍ਰਬੀਨ।*
*ਹਾਨ ਅਗਯਨਹਿ ਗਯਾਨ ਦਾ ਮਹਾਂ ਮੰਤ੍ਰ ਯਹ ਕੀਨ॥੩੧॥*
*ਥਿਰੁ ਮਨੁ ਰੋਕਿ ਰਿਖੀਕ ਕੋ ਨਿਤ ਪ੍ਰਤਿ ਜਪੁਜੀ ਜਾਪ।*
*ਫਲ ਪ੍ਰਾਪਤਿ ਹੁਇ ਮਹਾ ਪਦ ਹਰਿ ਕਰਿ ਤੀਨਹੁ ਤਾਪ॥੩੨॥*

(ਮਹਾਂਕਵੀ ਸੰਤੋਖ ਸਿੰਘ, *ਸ੍ਰੀ ਜਪੁ ਸਾਹਿਬ ਸਟੀਕ ਗਰਬ ਗੰਜਨੀ ਟੀਕਾ*)

ਪ੍ਰੋ. ਪੂਰਨ ਸਿੰਘ ਜੀ ਲਿਖਦੇ ਹਨ ਕਿ ਸਾਡੇ ਤਰਕ ਤਾਂ ਪਦਾਰਥਕ ਹਨ ਇਸ ਕਰਕੇ ਨਿਗੂਣੇ ਹਨ ਪਰੰਤੂ ਭਾਵਨਾਂ ਤਾਂ ਅਧਿਆਤਮਿਕ ਹੈ। ਅਗਾਂਹ ਦੱਸਦੇ ਹਨ ਕਿ ਦੂਜੇ ਧਰਮ ਗ੍ਰੰਥ ਤੇ ਬਾਇਬਲਾਂ ਜਪੁਜੀ ਦੇ ਵਿਸਮਾਦ, ਗਹਿਨਤਾ, ਸਾਦਗੀ, ਸਪੱਸ਼ਟਤਾ ਨਿੱਜੀ ਸੱਚ ਦੇ ਪੂਰਨ ਪ੍ਰਕਾਸ਼ ਦੇ ਬਰਾਬਰ ਨਹੀਂ:

" Our reasons are of the material and therefore negligible :but the feeling is of the spiritual. Nothing in the other scriptures and Bibles of men equals Japuji in its wonder, its depth and its simple clarity of perfect revelation of personal truth".

(Prof. Puran Singh, The Spirit Born People, p.76)

ਅੱਗੇ ਜਾ ਕੇ ਉਹ ਲਿਖਦੇ ਹਨ ਕਿ ਜਪੁਜੀ ਕੋਈ ਦਰਸ਼ਨ ਨਹੀਂ ਸਿਖਾਉਂਦੀ ਇਹ ਤਾਂ ਜੀਵਨ ਨੂੰ ਚਿਣਗ ਲਾਉਂਦੀ ਹੈ:

" It teaches no philosophy but it imparts the spark of life" ( Prof. Puran Singh, The spirit Born People , p.77).

ਸਿੱਖੀ ਵਿਆਖਿਆ ਮੰਡਲ ਦੇ ਉਪਰੋਕਤ ਅਟੱਲ ਧਰੂ ਤਾਰਿਆਂ ਤੋਂ ਅੱਗੇ ਅਸੀਂ ਹੋਰ ਕੀ ਜਪੁ ਵਡਿਆਈ ਵਿਡਾਣੁ ਬਿਆਨ ਕਰ ਸਕਦੇ ਹਾਂ। ■

## ਪਿੰਡ ਸੋਹੀਆਂ ਕਲਾਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਦੀਪ ਸਿੰਘ ਝੰਡੇਰ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਲੰਗਰ ਸਾਹਿਬ, ਪਿੰਡ ਸੋਹੀਆਂ ਕਲਾਂ, ਤਹਿਸੀਲ ਮਜੀਠਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੦ ਮਾਰਚ, ੨੦੨੧ ਈ. ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ੨੧ ਮਾਰਚ, ੨੦੨੧ ਈ. ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੨੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ

*-ਡਾ. ਨਰਿੰਦਰ ਕੌਰ**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਾ ਪ੍ਰਮੁੱਖ ਨਿਸ਼ਾਨਾ ਤਾਂ ਮਨੁੱਖੀ ਕਲਿਆਣ ਹੀ ਹੈ। ਭਗਤੀ, ਸਿਮਰਨ ਅਤੇ ਮੁਕਤੀ ਇਸੇ ਮੰਤਵ ਦੇ ਸੂਚਕ ਹਨ। ਗੁਰੂ ਸਾਹਿਬਾਨ ਦਾ ਰੂਹਾਨੀ ਮਿਸ਼ਨ ਮਨੁੱਖ ਨੂੰ ਸੱਚੀ ਭਗਤੀ ਵੱਲ ਜੋੜਨਾ ਤੇ ਵਿਅਰਥ ਦੇ ਕਰਮ-ਕਾਂਡਾਂ ਤੋਂ ਦੂਰ ਕਰਨਾ ਸੀ। ਇਸ ਲਈ ਗੁਰੂ ਸਾਹਿਬਾਨ ਦਾ ਮੰਤਵ ਮਨੁੱਖ ਨੂੰ ਆਤਮਿਕ ਤੌਰ 'ਤੇ ਉੱਚਾ ਤੇ ਸੁੱਚਾ ਬਣਾਉਣਾ ਸੀ। ਇਸੇ ਲੜੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਬਾਣੀ ਰਾਹੀਂ ਮਨੁੱਖਤਾ ਨੂੰ ਸੇਧ ਦਿੱਤੀ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਹਉਮੈਂ-ਗ੍ਰਸਤ ਖੁਦਗਰਜ਼ ਜੀਵਨ, ਕੁਟੰਬ ਦੀ ਸੀਮਤ ਚਾਰਦੀਵਾਰੀ ਦੇ ਐਸ਼ਵਰਜ ਤੇ ਬੇਅਣਖ ਜ਼ਿੰਦਗੀ ਤੋਂ ਘ੍ਰਿਣਾ, ਵੈਰਾਗ ਤੇ ਉਪਰਾਮਤਾ ਹੈ ਅਤੇ ਬਾ਼ਗੈਰਤ, ਬਲਧਾਰੀ ਮਾਨਵੀ ਜੀਵਨ ਲਈ ਅਧਿਆਤਮਕ ਹੱਲਾ ਹੈ। ਆਪ ਦੀ ਬਾਣੀ ਵਿਚ *ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ* ਦੇ ਗਿਆਨੀ ਜੀਵਨ-ਪੱਧਰ ਨੂੰ ਸਤਿਕਾਰਿਆ ਗਿਆ ਹੈ। *ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ* ਦਾ ਮੁਕਤੀ ਮਾਰਗ ਦਰਸਾਇਆ ਗਿਆ ਹੈ। ਇੱਥੇ ਗੁਰੂ ਸਾਹਿਬ ਨੇ ਬਲ 'ਨਾਮ' ਦਾ ਮੰਨਿਆ ਹੈ ਜੋ *ਭੈ ਨਾਸਨ ਦੁਰਮਤਿ ਹਰਨ* ਹੈ। ਨਾਮ ਭਗਤੀ ਹੀ ਹਉਮੈਂ ਨੂੰ ਕੱਟਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬੰਧਨ ਵਿਚ ਪਏ ਮਨੁੱਖ ਨੂੰ ਮੂੜ ਮੁਗਧ (ਅਗਿਆਨੀ) ਕਿਹਾ ਹੈ। ਗੁਰੂ ਸਾਹਿਬ ਦੀ ਬਾਣੀ ਦਾ ਕੇਂਦਰੀ ਵਿਸ਼ਾ ਹੀ ਬੰਧਨ ਵਿਚ ਪਏ ਮਨੁੱਖ ਨੂੰ ਨਿਰਭੈ-ਨਿਰਬਾਣ ਪਦ 'ਤੇ ਪਹੁੰਚਾਉਣਾ ਹੈ। ਗੁਰੂ ਜੀ ਨੇ ਬੰਧਨ ਦਾ ਕਾਰਨ ਅਗਿਆਨੀ ਮਨ ਨੂੰ ਦੱਸਿਆ ਹੈ, ਜੇ ਮਨੁੱਖ ਨੂੰ ਸਹੀ ਆਤਮਿਕ ਗਿਆਨ ਪ੍ਰਾਪਤ ਹੋ ਜਾਵੇ ਤਾਂ ਉਹ ਇਸ ਜਨਮ-ਮਰਨ ਦੇ ਗੇੜ ਤੋਂ ਮੁਕਤ ਹੋ ਜਾਂਦਾ ਹੈ:

*-ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ ॥*
*ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*

*-ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯)*

ਮਨੁੱਖ ਕਈ ਅਟੁੱਟ ਤੰਦਾਂ ਵਿਚ ਉਲਝ ਗਿਆ ਹੈ। ਤਨ ਦਾ ਮੋਹ ਉਸ ਦਾ ਪਹਿਲਾ ਬੰਧਨ ਹੈ। ਕੁਟੰਬ ਦਾ ਮੋਹ ਉਸ ਦਾ ਦੂਜਾ ਬੰਧਨ ਹੈ ਆਪਣੀ ਤੇ ਆਪਣੇ ਕੁਟੰਬ ਦੇ ਸੁੱਖ ਦੀ ਲਾਲਸਾ ਉਸ ਦਾ ਤੀਜਾ ਬੰਧਨ ਹੈ। ਮਾਇਆ ਦੇ ਮੋਹ ਕਾਰਨ ਮਨ ਦਾ ਉਲਾਰਪਨ ਉਸ ਦਾ ਚੌਥਾ ਬੰਧਨ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ:

*ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥*

**#੪, ਨੇੜ੍ਹੇ ਗੁਰਦੁਆਰਾ ਬਾਬਾ ਸ੍ਰੀ ਚੰਦ ਜੀ, ਘਲੋੜੀ ਗੇਟ, ਪਟਿਆਲਾ-੧੪੭੦੦੧; ਮੋ. +੯੧੯੮੭੨੮-੫੯੧੭੧*

*ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਅਗਿਆਨੀ ਦਾ ਜੀਵਨ ਮਾਇਆ ਦੇ ਧੰਦਿਆਂ ਵਿਚ ਲੰਘਦਾ ਹੈ। ਮਾਇਆ ਵਿਚ ਖੱਚਿਤ ਹੋਣ ਕਾਰਨ ਪ੍ਰਭੂ-ਸਿਮਰਨ ਦਾ ਧਿਆਨ ਨਹੀਂ ਰਹਿੰਦਾ। ਇਸ ਤਰ੍ਹਾਂ ਜੀਵਨ ਨਿਸਫਲ ਹੋ ਜਾਂਦਾ ਹੈ। ਜੀਵਨ ਦਾ ਅਸਲ ਮਨੋਰਥ ਮਾਇਆ ਇਕੱਠੀ ਕਰਨਾ ਨਹੀਂ, ਨਾਮ ਦਾ ਧਨ ਇਕੱਠਾ ਕਰਨਾ ਹੈ ਜੋ ਮਨੁੱਖ ਨਾਲ ਜਾਣਾ ਹੈ। ਗੁਰੂ ਸਾਹਿਬ ਨੇ ਹਉਮੈਂ ਨੂੰ ਪੰਜਵਾਂ ਬੰਧਨ ਕਿਹਾ ਹੈ:

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

ਹਉਮੈਂ ਆਉਣ ਨਾਲ ਮਨ 'ਤੇ ਪਹਿਲਾਂ ਨਾਲੋਂ ਕਈ ਗੁਣਾ ਵੱਧ ਮੈਲ ਚੜ੍ਹ ਜਾਂਦੀ ਹੈ ਅਜਿਹੀ ਸਥਿਤੀ ਵਿਚ ਕੀਤੇ ਤੀਰਥ, ਬਰਤ, ਪੁੰਨ, ਦਾਨ ਰਸਮੀ ਧਰਮ ਕਰਮ ਹਨ। ਪਰ ਨਾਮ-ਸਿਮਰਨ ਨਾਲ ਮਨ ਨਿਰਮਲ, ਪਾਕ-ਪਵਿੱਤਰ ਹੋ ਜਾਂਦਾ ਹੈ। ਦੁੱਖ-ਸੁੱਖ, ਉਸਤਤਿ-ਨਿੰਦਾ ਆਦਿ ਦਸ਼ਾਵਾਂ ਵਿਚ ਡੋਲਣਾ ਵੀ ਬੰਧਨ ਹੀ ਹੈ ਇਸ ਦੁਰਦਸ਼ਾ ਦਾ ਕਾਰਨ ਮਨ ਹੈ ਮਨ ਦੇ ਰੂਪ ਤੇ ਅਸਲੀਅਤ ਨੂੰ ਨਾ ਜਾਣਨਾ ਅਗਿਆਨਤਾ ਹੈ। ਜੇ ਅਗਿਆਨੀ ਮਨ ਨੂੰ ਸ਼ਬਦ ਰੂਪੀ ਗਿਆਨ ਹੋ ਜਾਵੇ ਤਾਂ ਇਹ ਭਗਤੀ ਕਰੇਗਾ ਤਦ ਇਹ ਬੰਧਨ ਮੁਕਤ ਹੋ ਜਾਵੇਗਾ:

*ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥*
*ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਸ੍ਰੀ ਗੁਰੂ ਤੇਗ ਬਹਾਦਰ ਜੀ ਮਨੁੱਖੀ ਮਨ ਨੂੰ ਸਾਧਣ ਲਈ ਉਤਸ਼ਾਹਿਤ ਕਰਦੇ ਹਨ:

*ਸਾਧੋ ਮਨ ਕਾ ਮਾਨੁ ਤਿਆਗਉ ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥੧॥ਰਹਾਉ॥*
*ਸੁਖ ਦੁਖ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

ਇਨ੍ਹਾਂ ਬੰਧਨਾਂ ਕਾਰਨ ਹੀ ਮਨੁੱਖ ਉਸ ਪਰਮ ਸੱਤਾ ਤੋਂ ਕੋਹਾਂ ਦੂਰ ਚਲਾ ਜਾਂਦਾ ਹੈ ਤੇ ਜੇ ਗਿਆਨ ਪ੍ਰਾਪਤ ਹੋ ਜਾਵੇ ਤਾਂ ਜੀਵ ਸੱਚ ਵੱਲ ਪਰਤਦਾ ਹੈ। ਉਸ ਨੂੰ ਨਾਮ ਦਾ ਰਸ ਸਾਰੇ ਹੋਰ ਰਸਾਂ ਤੋਂ ਸ੍ਰੇਸ਼ਟ ਜਾਪਦਾ ਹੈ। ਨਾਮ ਦੀ ਸੋਝੀ ਤੋਂ ਉੱਚਾ ਕੁਝ ਵੀ ਨਹੀਂ, ਇਹ ਸਰਬ ਸ੍ਰੇਸ਼ਟ ਧਰਮ ਹੈ ਜੋ ਮਨੁਖ ਨੂੰ ਫੋਕੇ ਕਰਮ-ਕਾਂਡਾਂ ਤੇ ਵਹਿਮਾਂ-ਭਰਮਾਂ ਨੂੰ ਛੱਡ ਕੇ ਆਪਣੇ ਮਨ ਨੂੰ ਆਤਮਿਕ ਤੌਰ 'ਤੇ ਬਲਵਾਨ ਬਣਾਉਣ ਦੀ ਸਿੱਖਿਆ ਦਿੰਦਾ ਹੈ:

*ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥*
*ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੨)*

ਨਾਮ ਪਤਿਤ ਨੂੰ ਪਾਵਨ ਕਰਨ ਵਾਲਾ ਹੈ:

*ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥*
*ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*

ਪਰਮਾਤਮਾ ਦਾ ਨਾਮ ਭੈ ਨਾਸ਼ਕ ਹੈ, ਦੁਰਮਤਿ ਦੂਰ ਕਰਨ ਵਾਲਾ ਹੈ:

*ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ ॥*
*ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਉਸ ਸਦਾ ਸਥਿਰ ਅਕਾਲ ਪੁਰਖ ਦੀ ਸ਼ਰਨ ਵਿਚ ਆਇਆ ਮਨੁੱਖ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ਤੇ ਉਸ ਨੂੰ ਨਿਰਯਤਨ ਹੀ ਮੁਕਤੀ ਮਿਲ ਜਾਂਦੀ ਹੈ ਅਤੇ ਇਹ ਤਾਂ ਹੀ ਸੰਭਵ ਹੁੰਦਾ ਹੈ ਜੇ ਉਸ ਅਕਾਲ ਪੁਰਖ ਦੀ ਮਿਹਰ ਹੋ ਜਾਵੇ। ਗਿਆਨੀ ਦੀ ਅਵਸਥਾ ਹੁਕਮ ਵਿਚ ਚੱਲਣ ਵਾਲੇ ਦੀ ਮੰਨੀ ਹੈ। ਗਿਆਨੀ ਹੁਕਮ, ਰਜ਼ਾ, ਭਾਣੇ ਵਿਚ ਰਾਜੀ ਰਹਿੰਦਾ ਹੈ। ਉਹ ਹਰ ਭਾਣੇ ਵਿਚ ਉਸ ਪਰਮ-ਪਿਤਾ ਪਰਮਾਤਮਾ ਦੇ ਹੁਕਮ ਨੂੰ ਪਛਾਣਦਾ ਹੈ ਅਤੇ ਉਸ ਪਰਮਾਤਮਾ ਦੇ ਦਿੱਤੇ ਹਰ ਰੰਗ ਵਿਚ ਰਾਜ਼ੀ ਰਹਿੰਦਾ ਹੋਇਆ ਦੁੱਖ ਅਤੇ ਸੁੱਖ ਨੂੰ ਸਮਾਨ ਜਾਣਦਾ ਹੈ। ਇਹੀ ਉਹ ਅਵਸਥਾ ਹੈ ਜਦੋਂ ਗੁਰੂ ਕਿਰਪਾ ਨਾਲ ਨਾਮ ਵਿਚ ਲੱਗਣ ਨਾਲ ਪ੍ਰਭੂ ਮਿਲਾਪ ਹੋ ਜਾਂਦਾ ਹੈ:

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥੧॥ਰਹਾਉ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

ਹੁਕਮ ਵਿਚ ਜੀਣਾ ਆ ਜਾਵੇ ਤਾਂ ਸਾਰੀਆਂ ਚਿੰਤਾਵਾਂ ਮੁੱਕ ਜਾਂਦੀਆਂ ਹਨ। ਫਿਰ ਮਨੁੱਖ ਨੂੰ ਨਾ ਮੌਤ ਦੀ ਚਿੰਤਾ ਤੇ ਨਾ ਡਰ ਰਹਿੰਦਾ ਹੈ:

*ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥*
*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯)*

ਅਕਾਲ ਪੁਰਖ ਦੀ ਰਜ਼ਾ ਤੇ ਭਾਣੇ ਵਿਚ ਚੱਲ ਰਹੇ ਗਿਆਨੀ ਨੂੰ ਕੋਈ ਡਰ ਜਾ ਭੈ ਨਹੀਂ ਹੁੰਦਾ ਕਿਉਂਕਿ ਉਸ ਨੂੰ ਹੁਕਮ ਦੀ ਸਮਝ ਆ ਚੁੱਕੀ ਹੈ ਕਿ ਹੁਕਮ ਨੇ ਅਵੱਸ਼ ਹੀ ਵਾਪਰਨਾ ਹੈ ਜਿਸ ਨੂੰ ਕੋਈ ਨਹੀਂ ਬਦਲ ਸਕਦਾ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਨੁਸਾਰ ਧਰਮ ਤਾਂ ਤਦ ਹੀ ਸੰਭਵ ਹੈ ਜੇ ਮਨ ’ਤੇ ਕਾਬੂ ਹੋਵੇ। ਰਸਮੀ ਸਾਧਨਾ ਕਰਨ ਨਾਲ ਮਨ ਦਾ ਹੰਕਾਰ ਵੱਧਦਾ ਹੈ। ਇਹੋ ਮਨ ਦੀ

ਚੰਚਲਤਾ ਹੈ। ਧਰਮ ਤਦ ਹੀ ਪੂਰਨ ਹੈ ਜੇ ਮਨ ਵੱਸ ਆ ਜਾਵੇ:

*ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥*
*ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੩੧)*

ਮਨ ਪੱਥਰ ਨਿਆਈਂ ਹੈ ਜੋ ਭਗਤੀ ਨਾਲ ਹੀ ਭਿੱਜਦਾ ਹੈ ਤੇ ਵੱਸ ਆਉਂਦਾ ਹੈ।

*ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ ॥*
*ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੩੧)*

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ* ਇਹ ਸਲੋਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਹੀ ਹਨ। ਕਿਉਂਕਿ ਆਤਮਕ ਬਲ ਵਿੱਚੋਂ ਸਾਹਸ, ਦਲੇਰੀ, ਸਿਪਾਹੀ ਦੀ ਸ਼ਕਤੀ ਤੇ ਸ੍ਵੈ-ਕਾਬੂ ਵਰਗੇ ਗੁਣ ਪੈਦਾ ਹੁੰਦੇ ਹਨ। ਇਸੇ ਲਈ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਭਗਤੀ ਉੱਤੇ ਜ਼ੋਰ ਦਿੱਤਾ ਹੈ ਤਾਂ ਜੋ ਮਨੁੱਖ ਵਿਚ ਆਤਮਿਕ ਸ਼ਕਤੀ ਪੈਦਾ ਹੋਵੇ। ਇਹ ਉਹ ਦੈਵੀ ਮਾਰਗ ਸੀ ਜਿਸ ਅਧੀਨ ਕੌਮ ਨੂੰ ਕੁਰਬਾਨੀ ਕਰਨ ਲਈ ਤਿਆਰ ਕੀਤਾ ਗਿਆ। ਗੁਰੂ ਸਾਹਿਬਾਨ ਨੇ ਆਪਣੀ ਸਾਰੀ ਬਾਣੀ ਵਿਚ ਮਾਇਆ ਮੋਹ ਤੋਂ ਉਪਰਾਮਤਾ ਸਿਖਾਈ ਹੈ, ਕਿਉਂਕਿ ਅਜਿਹੀ ਉਪਰਾਮਤਾ ਹੀ ਅੱਤਿਆਚਾਰੀ ਹਕੂਮਤ ਤੇ ਸ਼ਾਸਕ ਦੀ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜਦੀ ਹੈ। ਇਸ ਲਈ ਸਾਧਕ ਆਪਣੇ ਤਨ, ਮਨ, ਧਨ ਨੂੰ ਕੁਰਬਾਨ ਕਰਨ ਤੋਂ ਵੀ ਪਿੱਛੇ ਨਹੀਂ ਹਟਦਾ। ਇਸ ਤਰੀਕੇ ਨਾਲ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਸ ਆਹੂਤੀ ਲਈ ਕੌਮ ਨੂੰ ਤਿਆਰ ਕੀਤਾ।

ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਧਰਮ ਸਿਧਾਂਤ ਬਾਰੇ ਦੱਸਿਆ ਹੈ ਕਿ ਧਰਮ ਪ੍ਰਭੂ ਪ੍ਰੇਮ ਹੈ, ਪਰ ਪ੍ਰੇਮ ਲਈ ਤਨ, ਮਨ, ਧਨ ਦੀ ਕੁਰਬਾਨੀ ਲੋੜੀਂਦੀ ਹੈ। ਆਪਣਾ ਆਪ ਵੀ ਕੁਰਬਾਨ ਕਰਨਾ ਪੈਂਦਾ ਹੈ। ਗੁਰੂ ਸਾਹਿਬਾਨ ਨੇ ਭਗਤ ਕਬੀਰ ਜੀ ਦੇ ਨਿਮਨ-ਦਰਜ ਦੋ ਸਲੋਕਾਂ ਦੀ ਇਹੋ ਭਾਵਨਾ ਪਰਵਾਨ ਕਰਦਿਆਂ ਹੀ ਮਾਰੂ ਰਾਗ ਵਿਚ ਦਰਜ ਕੀਤੇ ਸਨ:

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥੧॥*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੫)*

ਇਸੇ ਭਾਵਨਾ ਵਿਚ *ਬਲੁ ਛੁਟਕਿਓ ਬੰਧਨ ਪਰੇ* ਅਤੇ *ਬਲੁ ਹੋਆ ਬੰਧਨ ਛੁਟੇ* ਦੇ ਸਲੋਕ ਹਨ। ਇਹ ਬਲ ਧਾਰਨ ਕਰਨ ਲਈ ਲੋੜੀਂਦੀ ਸ਼ਰਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਸਾਰੀ ਬਾਣੀ ਵਿਚ ਸਪੱਸ਼ਟ ਕੀਤੀ ਹੈ। ਜਿੱਥੇ ਗਿਆਨ ਆ ਗਿਆ, ਉੱਥੇ ਤਿਆਗ ਆਇਗਾ, ਜਿੱਥੇ ਤਿਆਗ ਆ ਗਿਆ, ਉੱਥੇ ਬਲ ਆਇਗਾ, ਉੱਥੇ ਹੀ ਅਜ਼ਾਦੀ ਆਵੇਗੀ। ਇਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਉਪਦੇਸ਼ ਹੈ।

■

# (ਘੱਲੂਘਾਰਾ ਜੂਨ ੧੯੮੪)
# ਜੋਧਪੁਰ ਜੇਲ੍ਹ 'ਚ ਨਜ਼ਰਬੰਦਾਂ ਦੇ ਵਾਰਸਾਂ ਦਾ ਦਰਦਨਾਕ ਸਫਰ

*-ਸ. ਸਤਬੀਰ ਸਿੰਘ**

ਕੁਝ ਵਾਕਿਆਤ ਅਜਿਹੇ ਹੁੰਦੇ ਹਨ ਜੋ ਜ਼ਿੰਦਗੀ ਭਰ ਭੁਲਾਏ ਨਹੀਂ ਜਾ ਸਕਦੇ। ਉਹ ਚਾਹੇ ਨਿੱਜੀ ਹੋਣ ਜਾਂ ਕੌਮੀ ਪੱਧਰ 'ਤੇ ਹੋਣ, ਉਨ੍ਹਾਂ ਨੂੰ ਭੁਲਾਉਣਾ ਨਾ ਮੁਮਕਿਨ ਹੁੰਦਾ ਹੈ। ਗੱਲ ਕਰਦੇ ਹਾਂ ਜੂਨ ੧੯੮੪ ਈ. ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਹੋਏ ਘੱਲੂਘਾਰਾ ਜੂਨ ੧੯੮੪ ਈ. ਉਪਰੰਤ ਪੈਦਾ ਹੋਏ ਹਾਲਾਤਾਂ ਸੰਬੰਧੀ। ਇਸ ਸਮੇਂ ਸਰਕਾਰਾਂ ਨੇ ਕੀ ਕੁਝ ਕੀਤਾ, ਲੋਕਾਂ ਨੇ ਕੀ ਸੰਤਾਪ ਭੋਗਿਆ, ਕੀ ਨੁਕਸਾਨ ਹੋਇਆ? ਇਸ ਸੰਬੰਧ ਵਿਚ ਵੱਖ-ਵੱਖ ਵਿਦਵਾਨਾਂ ਤੇ ਲੇਖਕਾਂ ਨੇ ਆਪਣੀ-ਆਪਣੀ ਸੋਚ ਅਨੁਸਾਰ ਪੁਸਤਕਾਂ ਲਿਖ ਕੇ ਲੋਕਾਂ ਨੂੰ ਜਾਗਰੂਕ ਕਰਨ ਦਾ ਫ਼ਰਜ਼ ਨਿਭਾਇਆ। ਲੇਕਿਨ ਇਹ ਮੁਸ਼ਕਲ ਭਰਿਆ ਕੁਝ ਅਜਿਹਾ ਦੌਰ ਸੀ ਕਿ ਕੁਝ ਆਪਣਿਆਂ ਨੇ ਵੀ ਸਮੇਂ ਦੇ ਹਾਲਾਤ ਨੂੰ ਮੁੱਖ ਰੱਖਦਿਆਂ ਮੂੰਹ ਮੋੜ ਲਏ ਸਨ। ਜੂਨ ੧੯੮੪ ਈ. ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਘੱਲੂਘਾਰਾ ਹੋਣ ਸਮੇਂ ਆਰਮੀ ਵੱਲੋਂ ਗ੍ਰਿਫ਼ਤਾਰ ਕਰ ਕੇ ਕੁਝ ਸਿੰਘਾਂ ਨੂੰ ਇੱਕ ਸਾਲ ਵੱਖ-ਵੱਖ ਜੇਲ੍ਹਾਂ ਵਿਚ ਰੱਖਣ ਉਪਰੰਤ ਰਾਜਸਥਾਨ ਦੀ ਸਭ ਤੋਂ ਵੱਡੀ ਤੇ ਸਖ਼ਤ ਜੇਲ੍ਹ ਜੋਧਪੁਰ ਵਿਖੇ ਮਾਰਚ ੧੯੮੫ ਈ. ਵਿਚ ਲਿਜਾਇਆ ਗਿਆ। ਇਨ੍ਹਾਂ ਨਜ਼ਰਬੰਦਾਂ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਡਿਊਟੀ ਕਰਮਚਾਰੀ, ਖਾੜਕੂ ਸਿੰਘਾਂ, ਦੋ ਬੀਬੀਆਂ ਤੋਂ ਇਲਾਵਾ ਆਮ ਯਾਤਰੂ ਵੀ ਸ਼ਾਮਲ ਸਨ, ਜੋ ਕੇਵਲ ਤੇ ਕੇਵਲ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਗੁਰਪੁਰਬ ਸਮੇਂ ਦਰਸ਼ਨ ਕਰਨ ਲਈ ਹੀ ਆਏ ਸਨ। ਜਿਨ੍ਹਾਂ ਦਾ ਕਿਸੇ ਵੀ ਗਰੁੱਪ ਜਾਂ ਸਿਆਸੀ ਪਾਰਟੀ ਨਾਲ ਕੋਈ ਸੰਬੰਧ ਨਹੀਂ ਸੀ। ਸ੍ਰੀ ਅੰਮ੍ਰਿਤਸਰ ਤੋਂ ਲੱਗਭਗ ੮੦੦ ਕਿਲੋਮੀਟਰ ਦੂਰੀ 'ਤੇ ਸਥਿਤ ਸੈਂਟਰਲ ਜੇਲ੍ਹ ਜੋਧਪੁਰ ਦਾ ਕਦੀ ਨਾਮ ਵੀ ਨਹੀਂ ਸੁਣਿਆ ਸੀ। ਇੰਨੀ ਦੂਰ ਨਜ਼ਰਬੰਦਾਂ ਦੇ ਵਾਰਸਾਂ ਵੱਲੋਂ ਜਾਣਾ-ਆਉਣਾ ਸੰਭਵ ਨਹੀਂ ਸੀ। ਜੇਕਰ ਕੋਈ ਪੁੱਜ ਵੀ ਜਾਂਦਾ ਤਾਂ ਮੁਲਾਕਾਤ ਲਈ ਲੋੜੀਂਦੇ ਠੋਸ ਪ੍ਰਬੰਧ ਹੀ ਨਹੀਂ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਬਹੁਤ ਹੀ ਸੀਮਿਤ ਸਾਧਨ ਹੋਣ ਦੇ ਬਾਵਜੂਦ ਜੋਧਪੁਰ ਜੇਲ੍ਹ 'ਚ ਨਜ਼ਰਬੰਦਾਂ ਦੀਆਂ ਮੁਲਾਕਾਤਾਂ ਕਰਾਉਣ ਅਤੇ ਵਾਰਸਾਂ ਨੂੰ ਸ੍ਰੀ ਅੰਮ੍ਰਿਤਸਰ ਤੋਂ ਜੋਧਪੁਰ ਲੈ ਕੇ ਜਾਣ-ਆਉਣ ਦੀ ਜ਼ਿੰਮੇਵਾਰੀ ਅਪ੍ਰੈਲ ੧੯੮੫ ਈ. ਵਿਚ ਲੈ ਲਈ। ਇਸ ਕੇਸ ਦੀ ਮੁਕੰਮਲ ਕਾਨੂੰਨੀ ਪੈਰਵਾਈ ਕਰਨ ਲਈ ਯੋਗ ਵਕੀਲਾਂ ਦਾ ਪੈਨਲ ਨਿਯੁਕਤ ਕੀਤਾ ਗਿਆ, ਜਿਨ੍ਹਾਂ ਵਿਚ ਸ. ਸੁਰਜੀਤ ਸਿੰਘ ਬਰਨਾਲਾ ਵਕੀਲ (ਜੋ ਬਾਅਦ

*ਸਾਬਕਾ ਸਕੱਤਰ ਅਤੇ ਓ. ਐਸ. ਡੀ. ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੮੧੪੩-੫੬੧੩੩

ਵਿਚ ਪੰਜਾਬ ਦੇ ਮੁੱਖ ਮੰਤਰੀ ਬਣੇ) ਸ. ਪੂਰਨ ਸਿੰਘ (ਹੁੰਦਲ) ਸੀਨੀਅਰ ਵਕੀਲ, ਸ. ਕਸ਼ਮੀਰ ਸਿੰਘ ਪੱਟੀ ਸੀਨੀਅਰ ਵਕੀਲ, ਸ. ਸੁਰਜੀਤ ਸਿੰਘ (ਸੂਦ) ਵਕੀਲ, ਸ. ਲਖਬੀਰ ਸਿੰਘ (ਧਾਮੀ) ਵਕੀਲ ਜਲੰਧਰ, ਸ. ਖਜ਼ਾਨ ਸਿੰਘ (ਢਿੱਲੋਂ) ਵਕੀਲ, ਸ. ਬਲਬੀਰ ਸਿੰਘ (ਜੰਝੂਆ) ਵਕੀਲ ਅਤੇ ਸ੍ਰੀ ਕੇ. ਸੀ. ਗੋਡ ਵਕੀਲ ਜੋਧਪੁਰ ਸ਼ਾਮਲ ਸਨ। ਇੱਥੇ ਖਾਸ ਤੌਰ ’ਤੇ ਵਰਣਨਯੋਗ ਹੈ ਕਿ ਇਨ੍ਹਾਂ ਵਕੀਲਾਂ ਤੋਂ ਇਲਾਵਾ ਬਹੁਤ ਹੀ ਪੁਰਾਣੇ ਟਕਸਾਲੀ ਅਕਾਲੀ ਸ. ਹਰਬੰਸ ਸਿੰਘ ਘੁੰਮਣ ਸਾਬਕਾ ਐਮ. ਐਲ. ਏ. ਜੋ ਕਾਨੂੰਨੀ ਕੰਮਾਂ ਦੀ ਬਹੁਤ ਮੁਹਾਰਤ ਰੱਖਦੇ ਸਨ, ਆਪਣੇ ਤੌਰ ’ਤੇ ਹੀ ਬਿਨਾਂ ਕਿਸੇ ਭੇਦਭਾਵ ਦੇ ਇਸ ਕੇਸ ਦੀ ਪੈਰਵਾਈ ਕਰਨ ਲਈ ਨਿਸ਼ਕਾਮ ਸੇਵਾ ਲਈ ਅੱਗੇ ਆਏ। ਭਾਵੇਂ ਕਿ ਇਨ੍ਹਾਂ ਦੇ ਆਪਣੇ ਦੋ ਨੌਜਵਾਨ ਸਪੁੱਤਰ ਸ. ਜਤਿੰਦਰ ਸਿੰਘ ਅਤੇ ਸ. ਜਸਬੀਰ ਸਿੰਘ ਘੁੰਮਣ ਵੀ ਇਸ ਸਮੇਂ ਜੋਧਪੁਰ ਜੇਲ੍ਹ ਵਿਚ ਨਜ਼ਰਬੰਦ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ੨੫ ਅਪ੍ਰੈਲ, ੧੯੮੫ ਈ. ਨੂੰ ਇਸ ਸਾਰੇ ਕਾਰਜ ਦੀ ਪ੍ਰਬੰਧਕੀ ਜ਼ਿੰਮੇਵਾਰੀ ਮੈਨੂੰ (ਸਤਬੀਰ ਸਿੰਘ ਧਾਮੀ) ਨੂੰ ਸੌਂਪੀ ਗਈ। ਉਸ ਸਮੇਂ ਜੋਧਪੁਰ ਦਾ ਨਾਮ ਸੁਣਦੇ ਹੀ ਰੌਂਗਟੇ ਖੜ੍ਹੇ ਹੋ ਜਾਂਦੇ ਸਨ। ਕੁਝ ਸਮਾਂ ਇਸ ਬਾਰੇ ਮੈਂ ਵੀ ਦੁਚਿੱਤੀ ਵਿਚ ਸੀ ਪਰ ਮੇਰੇ ਕੁਝ ਨਜ਼ਦੀਕੀ ਸੱਜਣਾਂ ਸੁਨੇਹੀਆਂ ਨੇ ਇਸ ਕਾਰਜ ਨੂੰ ਡਿਊਟੀ ਦੇ ਨਾਲ-ਨਾਲ ਸੇਵਾ ਸਮਝ ਕੇ ਨਿਭਾਉਣ ਲਈ ਪ੍ਰੇਰਿਤ ਕੀਤਾ। ਸ੍ਰੀ ਅੰਮ੍ਰਿਤਸਰ ਤੋਂ ੮੦੦ ਕਿਲੋਮੀਟਰ ਦੂਰ ਲੰਮਾ ਸਫ਼ਰ ਉਸ ਸਮੇਂ ਦੋ ਦਿਨਾਂ ਵਿਚ ਤੈਅ ਕਰਨ ਉਪਰੰਤ ਜੋਧਪੁਰ ਪਹੁੰਚੇ। ਕੋਈ ਵਾਕਫੀਅਤ ਨਹੀਂ, ਕੋਈ ਰਹਿਣ ਦਾ ਟਿਕਾਣਾ ਨਹੀਂ। ਹਾਲਾਤ ਅਨੁਸਾਰ ਜਦੋਂ ਕਿਸੇ ਨੂੰ ਇਹ ਦੱਸਣ ਦੀ ਕੋਸ਼ਿਸ਼ ਕਰਦੇ ਕਿ ਅਸੀਂ ਪੰਜਾਬ ਦੇ ਸ਼ਹਿਰ ਸ੍ਰੀ ਅੰਮ੍ਰਿਤਸਰ ਤੋਂ ਆਏ ਹਾਂ ਕੋਈ ਵੀ ਬਾਂਹ ਫੜਣ ਦੀ ਗੱਲ ਨਹੀਂ ਸੀ ਕਰਦਾ। ਖੈਰ ! ਕੁਦਰਤ ਦੀ ਬਖ਼ਸ਼ਿਸ਼ ਸਦਕਾ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਦੀ ਜਾਣਕਾਰੀ ਮਿਲੀ। ਗੁਰਦੁਆਰਾ ਸਾਹਿਬ ਵਿਖੇ ਪੁੱਜਣ ਉਪਰੰਤ ਸ. ਤਰਲੋਕ ਸਿੰਘ ਜੀ (ਛਾਬੜਾ) ਪ੍ਰਧਾਨ ਅਤੇ ਸ. ਜੋਗਿੰਦਰ ਸਿੰਘ (ਸਲੂਜਾ) ਜਨਰਲ ਸਕੱਤਰ ਨੇ ਬੜੀ ਦਲੇਰੀ ਅਤੇ ਜ਼ਿੰਦਾ-ਦਿਲੀ ਦਾ ਸਬੂਤ ਦਿੰਦਿਆਂ ਕਿਹਾ ਕਿ ਗੁਰੂ-ਘਰ ਸੰਗਤ ਲਈ ਹੈ, ਕੋਈ ਹੋਰ ਪ੍ਰਬੰਧ ਹੋਣ ਤੀਕ ਆਪ ਗੁਰਦੁਆਰਾ ਸਾਹਿਬ ਵਿਖੇ ਠਹਿਰ ਸਕਦੇ ਹੋ ਅਤੇ ਇੱਥੇ ਆਪ ਦੀ ਹਰ ਸੰਭਵ ਸਹਾਇਤਾ ਕੀਤੀ ਜਾਵੇਗੀ। ਇੰਨੀ ਗੱਲ ਕਹਿਣ ਦੀ ਦੇਰੀ ਹੀ ਸੀ ਕਿ ਖ਼ੁਫ਼ੀਆ ਵਿਭਾਗ ਦੇ ਕਰਮਚਾਰੀਆਂ ਨੇ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਨੂੰ ਤੰਗ-ਪ੍ਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ ਅਤੇ ਇਹ ਪੁੱਛਣਾ ਕਿ ਗੁਰਦੁਆਰਾ ਸਾਹਿਬ ਵਿਖੇ ਕੌਣ ਆਇਆ, ਕੌਣ ਗਿਆ ਹੈ ਅਤੇ ਕਿਉਂ ਆਇਆ ਹੈ ਆਦਿ ਬੇਤੁਕੇ ਸਵਾਲ ਕੀਤੇ ਜਾਂਦੇ ਸਨ। ਪ੍ਰਬੰਧਕਾਂ ਵੱਲੋਂ ਏਜੰਸੀਆਂ ਨੂੰ ਸਪੱਸ਼ਟ ਤੌਰ ’ਤੇ ਕਿਹਾ ਜਾਂਦਾ ਸੀ ਕਿ ਗੁਰੂ-ਘਰ ਸੰਗਤ ਲਈ ਹੈ ਇੱਥੇ ਹਰ ਧਰਮ, ਜਾਤ ਤੇ ਫਿਰਕੇ ਦੇ ਲੋਕ ਆ ਕੇ ਰਹਿ ਸਕਦੇ ਹਨ। ਆਪ ਇਨ੍ਹਾਂ ਦੀ ਸ਼ਨਾਖ਼ਤ ਕਰਨ ਦੀ ਡਿਊਟੀ ਕਰੋ, ਸਾਨੂੰ ਆਪਣੀ ਸੇਵਾ ਕਰਨ ਦਿੱਤੀ ਜਾਵੇ। ਇਸੇ ਦੌਰਾਨ ਵਕੀਲਾਂ ਦੀ ਰਿਹਾਇਸ਼ ਅਤੇ ਨਜ਼ਰਬੰਦਾਂ ਦੀਆਂ ਮੁਲਾਕਾਤਾਂ ਦਾ ਪ੍ਰਬੰਧ ਕਰਨਾ ਮੁੱਖ ਮੰਤਵ ਸੀ। ਸ. ਪੂਰਨ ਸਿੰਘ (ਹੁੰਦਲ) ਸੀਨੀਅਰ ਐਡਵੋਕੇਟ ਦੀ ਰਾਇ ਅਨੁਸਾਰ ਸ. ਦਲੀਪ ਸਿੰਘ ਜੋ ਲੀਗਲ ਕੰਮਾਂ ਦੀ

ਵਾਕਫ਼ੀਅਤ ਰੱਖਦੇ ਸਨ, ਨੂੰ ਮੁਲਾਕਾਤਾਂ ਕਰਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬਹੁਤ ਥੋੜੀ ਤਨਖ਼ਾਹ ਪੁਰ ਨਿਯੁਕਤ ਕੀਤਾ ਗਿਆ। ਸਰਕਾਰੀ ਅੰਕੜਿਆਂ ਵਿਚ ੩੭੯ ਨਜ਼ਰਬੰਦਾਂ ਦੀ ਲਿਸਟ ਸੀ, ਪ੍ਰੰਤੂ ੩੬੫ ਨਜ਼ਰਬੰਦ ਹੀ ਜੇਲ੍ਹ ਵਿਚ ਪੁੱਜੇ, ਜਿਨ੍ਹਾਂ ਵਿਚ ਦੋ ਇਸਤਰੀਆਂ ਬੀਬੀ ਇੰਦਰਜੀਤ ਕੌਰ ਅੰਮ੍ਰਿਤਸਰ ਤੇ ਬੀਬੀ ਪ੍ਰੀਤਮ ਕੌਰ (ਪਤਨੀ ਸ਼ਹੀਦ ਭਾਈ ਰਸ਼ਪਾਲ ਸਿੰਘ) ਵੀ ਸ਼ਾਮਲ ਸਨ, ਬਾਕੀ ੧੪ ਬਾਰੇ ਆਖੀਰ ਤੀਕ ਪਤਾ ਨਹੀਂ ਲੱਗ ਸਕਿਆ। ਇਨ੍ਹਾਂ ਵਿੱਚੋਂ ਦੋ ਨਜ਼ਰਬੰਦ ਸ. ਹਰਨਾਜ਼ਰ ਸਿੰਘ (ਜੋ ਕਮੇਟੀ ਦਾ ਕਰਮਚਾਰੀ ਸੀ) ਅਤੇ ਸ. ਪਾਲ ਸਿੰਘ ਰਾਜਸਥਾਨ ਨਿਵਾਸੀ ਮਾਨਸਿਕ ਪਰੇਸ਼ਾਨੀ ਕਾਰਨ ਜੇਲ੍ਹ ਵਿਚ ਹੀ ਚਲਾਣਾ ਕਰ ਹੋ ਗਏ ਸਨ। ਬੜੀ ਮਿਹਨਤ ਮੁਸ਼ੱਕਤ ਉਪਰੰਤ ਮੁਲਾਕਾਤਾਂ ਲਈ ਕੇਂਦਰੀ ਗ੍ਰਹਿ ਵਿਭਾਗ ਵੱਲੋਂ ਪ੍ਰਵਾਨਗੀ ਮਿਲ ਗਈ। ਮਹੀਨੇ ਵਿਚ ਤਿੰਨ ਵਾਰ ਬੱਸ ਭੇਜੇ ਜਾਣ ਦਾ ਫੈਸਲਾ ਹੋਇਆ, ਪਰ ਇਹ ਸਿਲਸਿਲਾ ਦੋ ਤਿੰਨ ਮਹੀਨੇ ਹੀ ਚੱਲਿਆ ਕਿਉਂਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿੱਤੀ ਸਾਧਨ ਕਮਜ਼ੋਰ ਸਨ, ਇਸ ਲਈ ਫੇਰ ਮਹੀਨੇ ਵਿਚ ਦੋ ਵਾਰ ਬੱਸ ਭੇਜਣ ਦਾ ਫੈਸਲਾ ਹੋਇਆ, ਜੋ ਲਗਾਤਾਰ ਚਾਰ ਸਾਲ ਨਜ਼ਰਬੰਦਾਂ ਦੀ ਰਿਹਾਈ ਤੀਕ ਜਾਰੀ ਰਿਹਾ। ਹਾਲਤ ਇਹ ਬਣ ਗਏ ਸੀ ਕਿ ਕੋਈ ਵੀ ਟਰਾਂਸਪੋਰਟਰ ਪੈਸੇ ਲੈ ਕੇ ਵੀ ਜੋਧਪੁਰ ਬੱਸ ਭੇਜਣ ਲਈ ਸਹਿਮਤ ਨਹੀਂ ਸੀ। ਫਿਰ ਸ. ਹਰਭਜਨ ਸਿੰਘ (ਸੰਧੂ) (ਸੰਧੂ ਟਰਾਂਸਪੋਰਟ ਵਾਲੇ) ਨੇ ਦਲੇਰੀ ਕੀਤੀ। ੯੦੦੦/- ਰੁਪਏ ਪ੍ਰਤੀ ਫੇਰਾ ਕਿਰਾਇਆ ਨਿਰਧਾਰਿਤ ਕੀਤਾ ਗਿਆ। ਚਾਰ-ਪੰਜ ਮਹੀਨੇ ਸੰਧੂ ਬੱਸ ਗਈ ਪਰ ਕੁਝ ਪ੍ਰਬੰਧਕੀ ਕਾਰਨਾਂ ਕਰਕੇ ਇਹ ਬੱਸ ਵੀ ਬੰਦ ਹੋ ਗਈ। ਇਕ ਮਹੀਨਾ ਕੋਈ ਵੀ ਬੱਸ ਨਹੀਂ ਗਈ। ਜਿਸ ਨਾਲ ਵਾਰਸਾਂ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਕਾਂ ਨਾਲ ਨਾਰਾਜ਼ਗੀ ਜ਼ਾਹਿਰ ਹੋਣ ਲੱਗ ਪਈ। ਅਫ਼ਸੋਸ ਇਸ ਗੱਲ ਦਾ ਵੀ ਹੈ ਕਿ ਉਸ ਸਮੇਂ ਕਈ ਧਾਰਮਿਕ ਜਥੇਬੰਦੀਆਂ ਦੀਆਂ ਆਪਣੀਆਂ ਬੱਸਾਂ ਹੋਣ ਦੇ ਬਾਵਜੂਦ ਵੀ ਕਿਸੇ ਨੇ ਵੀ ਸੇਵਾ ਦੀ ਭਾਵਨਾ ਪ੍ਰਗਟ ਨਹੀਂ ਕੀਤੀ। ਆਖਰ ਮੁੜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹੀ ਯਤਨ ਕਰ ਕੇ ਵਰਪਾਲ ਟਰਾਂਸਪੋਰਟ ਦੇ ਮਾਲਕ ਸ. ਜਗਵਿੰਦਰ ਸਿੰਘ (ਗਿੱਲ) ਨਾਲ ਸੰਪਰਕ ਕੀਤਾ। ਗਿੱਲ ਸਾਹਿਬ ਨੇ ਬੱਸ ਭੇਜਣ ਦਾ ਹੁੰਗਾਰਾ ਭਰਿਆ ਅਤੇ ਕਿਹਾ ਕਿ ਬੱਸ ਦਾ ਕਿਰਾਇਆ ਪਹਿਲਾਂ ਜਾਂਦੀ ਬੱਸ ਨਾਲੋਂ ੧੫੦੦/- ਰੁਪਏ (ਉਸ ਸਮੇਂ) ਘੱਟ ਲੈਣਗੇ ਅਤੇ ਰਕਮ ਵੀ ਬੱਸ ਦੀ ਵਾਪਸੀ ਸਮੇਂ ਹੀ ਲਈ ਜਾਵੇਗੀ। ਕਈ ਵਾਰ ਤਾਂ ਕਿਰਾਇਆ ੨-੩ ਫੇਰੇ ਜਾਣ ਉਪਰੰਤ ਹੀ ਅਦਾ ਕੀਤਾ ਜਾਂਦਾ ਸੀ ਪਰ ਉਨ੍ਹਾਂ ਨੇ ਕਦੇ ਵੀ ਇਤਰਾਜ਼ ਨਹੀਂ ਕੀਤਾ ਬਲਕਿ ਸਦਾ ਹੀ ਸ੍ਰੀ ਗੁਰੂ ਰਾਮਦਾਸ ਜੀ ਦਾ ਸ਼ੁਕਰਾਨਾ ਕੀਤਾ। ਇਨ੍ਹਾਂ ਮੁਲਾਕਾਤਾਂ ਕਰਨ ਦਾ ਪ੍ਰਬੰਧ ਕਰਨ ਅਤੇ ਕੇਸ ਦੀ ਪੈਰਵਾਈ ਲਈ ਦਫ਼ਤਰ - ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਖੇ ਵੱਖਰਾ ਵਿਭਾਗ (ਲੀਗਲ ਸੈਲ) ਕਾਇਮ ਕੀਤਾ ਗਿਆ, ਜਿਸ ਦੇ ਮੁਖੀ ਰੀਟਾਇਰਡ ਪੀ. ਸੀ. ਐਸ., ਸ. ਗੁਰਦਿਆਲ ਸਿੰਘ (ਮੋਂਗਾ) ਨੂੰ ਅਤੇ ਉਨ੍ਹਾਂ ਦੀ ਮਦਦ ਲਈ ਸ. ਗੁਰਮੀਤ ਸਿੰਘ (ਭੱਟੀ) ਸੁਪਰਵਾਈਜ਼ਰ (ਜੋ ਹੁਣ ਅਮਰੀਕਾ ਵਿਖੇ ਰਹਿ ਰਹੇ ਹਨ) ਨੂੰ ਨਿਯੁਕਤ ਕੀਤਾ ਗਿਆ। ਜੋਧਪੁਰ ਜਾਣ ਵਾਲੇ ਵਾਰਸਾਂ ਨੇ ੨੦-੨੫

ਦਿਨ ਪਹਿਲਾਂ ਇਸ ਦਫ਼ਤਰ ਆ ਕੇ ਆਪਣੇ ਨਾਮ ਦਰਜ ਕਰਵਾਉਣੇ। ਇੱਕ ਪਰਵਾਰ ਦਾ ਇੱਕ ਹੀ ਮੈਂਬਰ ਦਾ ਨਾਮ ਦਰਜ ਕਰਨ ਦੀ ਤਜਵੀਜ਼ ਸੀ ਤਾਂ ਜੋ ਸਾਰੇ ਪਰਵਾਰ ਵਾਰੀ ਸਿਰ ਜਾ ਸਕਣ, ਪ੍ਰੰਤੂ ਕਿਉਂਕਿ ਵਾਰਸਾਂ ਦੀਆਂ ਆਪਣੀਆਂ ਮਜ਼ਬੂਰੀਆਂ ਹੁੰਦੀਆਂ ਹਨ, ਉਹ ਇੱਕ ਤੋਂ ਵੀ ਵੱਧ ਜਾਣਾ ਚਾਹੁੰਦੇ ਸਨ। ਇਸ ਕਾਰਨ ਬੋਲ-ਬੁਲਾਰਾ ਵੀ ਹੋਣਾ ਸੁਭਾਵਿਕ ਹੀ ਸੀ, ਪਰ ਫਿਰ ਵੀ ਲਗਾਤਾਰ ਚਾਰ ਸਾਲ ਇਹ ਸਿਲਸਿਲਾ ਚੱਲਦਾ ਰਿਹਾ। ਸੰਬੰਧਿਤ ਕਰਮਚਾਰੀਆਂ ਨੇ ਇਹ ਸਮਾਂ ਬੜੀ ਨਿਮਰਤਾ ਹਲੀਮੀ ਨਾਲ ਸੇਵਾ ਦੀ ਭਾਵਨਾ ਨਾਲ ਨਿਭਾਇਆ। ਹਰ ਪੰਦਰ੍ਹਾਂ ਦਿਨਾਂ ਬਾਅਦ ਬੱਸ ਸਵੇਰੇ ੭:੦੦ ਵਜੇ ਗੁਰਦੁਆਰਾ ਸਾਰਾਗੜ੍ਹੀ, ਸ੍ਰੀ ਅੰਮ੍ਰਿਤਸਰ ਵਿਖੇ ਆ ਜਾਂਦੀ ਸੀ। ਸੂਚੀ ਅਨੁਸਾਰ ਅਕਸਰ ੫੦-੫੫ ਵਾਰਸਾਂ ਨੂੰ ਬੱਸ ਵਿਚ ਸੀਟ ਦਿੱਤੀ ਜਾਂਦੀ ਸੀ। ਕਮੇਟੀ ਕਰਮਚਾਰੀ ਰਸਤੇ ਵਾਸਤੇ ਅਤੇ ਜੋਧਪੁਰ ਵਿਖੇ ਠਹਿਰਣ ਸਮੇਂ ਲਈ ਲੰਗਰ ਆਦਿ ਦਾ ਪ੍ਰਬੰਧ ਕਰਨ ਲਈ ਸਾਮਾਨ ਆਦਿ ਵੀ ਇਸੇ ਬੱਸ ਪੁਰ ਲੈ ਕੇ ਜਾਂਦੇ ਸਨ, ਕਿਉਂ ਕਿ ਮੈਂ (ਸਤਬੀਰ ਸਿੰਘ) ਖ਼ੁਦ ਇਸ ਬੱਸ ਨਾਲ ਲੱਗਭਗ ੫੨ ਵਾਰ ਜੋਧਪੁਰ ਤੀਕ ਸਫਰ ਕੀਤਾ ਪਰ ਸੇਵਾਦਾਰਾਂ ਨੂੰ ਕਦੇ ਵੀ ਬੱਸ ਵਿਚ ਸੀਟ ਬੈਠਣ ਲਈ ਨਸੀਬ ਨਹੀਂ ਸੀ ਹੁੰਦੀ। ਉਨ੍ਹਾਂ ਨੇ ਬੱਸ ਦੇ ਇੰਜਣ 'ਤੇ ਜਾਂ ਬੱਸ ਦੀ ਛੱਤ 'ਤੇ ਹੀ ਸਫਰ ਕੀਤਾ। ਸ੍ਰੀ ਅੰਮ੍ਰਿਤਸਰ ਤੋਂ ਬੱਸ ਚੱਲ ਕੇ ਹਰੀਕੇ ਪੱਤਣ ਕਿਸੇ ਢਾਬੇ ਪੁਰ ੧੫-੨੦ ਮਿੰਟ ਠਹਿਰਾਓ ਕਰਨਾ ਤਾਂ ਜੋ ਬਾਥਰੂਮ ਵਗੈਰਾ ਜਾਂ ਚਾਹ-ਪਾਣੀ ਪੀਤਾ ਜਾ ਸਕੇ। ਫਿਰ ਦੁਪਹਿਰ ਲੱਗਭਗ ੨:੦੦ ਵਜੇ ਸ੍ਰੀ ਦਰਬਾਰ ਸਾਹਿਬ ਸ੍ਰੀ ਮੁਕਤਸਰ ਸਾਹਿਬ ਵਿਖੇ ਠਹਿਰਾਓ ਕਰਨਾ। ਜਿੱਥੇ ਗੁਰਦੁਆਰਾ ਸਾਹਿਬ ਵੱਲੋਂ ਵਾਰਸਾਂ ਲਈ ਲੰਗਰ ਆਦਿ ਤਿਆਰ ਹੁੰਦਾ ਸੀ ਅਤੇ ਰਾਤ ਲਈ ਲੰਗਰ ਪੈਕ ਕਰ ਕੇ ਨਾਲ ਲੈ ਲੈਂਦੇ ਸੀ। ਇੱਥੋਂ ਗੁਰਦੁਆਰਾ ਸਾਹਿਬ ਤੋਂ ਬਾਅਦ ਦੁਪਹਿਰ ੩:੦੦ ਵਜੇ ਚੱਲ ਕੇ ਹਨੂੰਮਾਨਗੜ੍ਹ ਤੋਂ ਸੂਰਤਗੜ੍ਹ ਹੁੰਦੇ ਹੋਏ ਰਾਜਸਥਾਨ ਦੇ ਰੇਤਲੇ ਇਲਾਕੇ ਵਿਚ ਦਾਖ਼ਲ ਹੋ ਜਾਣ ਉਪਰੰਤ ਲੱਗਭਗ ਰਾਤ ੯-੧੦ ਵਜੇ ਬੀਕਾਨੇਰ ਤੋਂ ਪਹਿਲਾਂ ਇਕ ਕਸਬਾ ਲੂਣ-ਕਰਨ ਸਰ ਆਉਂਦਾ ਸੀ, ਉੱਥੇ ਮੇਨ ਰੋਡ 'ਤੇ ਛੋਟਾ ਜਿਹਾ 'ਜੱਗੇ ਦਾ ਪੱਟੀ ਵਾਲਾ ਢਾਬਾ' ਆਉਂਦਾ ਹੈ ਉੱਥੇ ਰੁਕ ਜਾਣਾ, ਇਸ ਲਈ ਕਿ ਇਹ ਪੰਜਾਬੀ ਢਾਬਾ ਹੈ। ਢਾਬੇ ਦੇ ਮਾਲਕ ਜੱਗੇ ਨੂੰ ਚਾਅ ਚੜ੍ਹ ਜਾਂਦਾ ਕਿ ਸੰਗਤ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਆਈ ਹੈ, ਉਨ੍ਹਾਂ ਨੇ ਪਾਣੀ ਅਤੇ ਬਰਤਨਾਂ ਆਦਿ ਦਾ ਪ੍ਰਬੰਧ ਕਰਨ ਲੱਗ ਪੈਣਾ। ਸੇਵਾਦਾਰਾਂ ਨੇ ਲੋੜ ਅਨੁਸਾਰ ਸਭ ਵਾਰਸਾਂ ਨੂੰ ਪਰਸ਼ਾਦਾ ਛਕਾਉਣਾ ਅਤੇ ਬਾਕੀ ਲੰਗਰ ਉਸ ਢਾਬਾ ਮਾਲਕ ਜੱਗੇ ਨੇ ਰੱਖ ਲੈਣਾ ਕਿ ਗੁਰੂ ਦਾ ਲੰਗਰ ਹੈ, ਕੋਈ ਹੋਰ ਵੀ ਛਕ ਲਵੇਗਾ। ਢਾਬੇ ਪੁਰ ਚਾਹ ਬਣਾਉਣੀ ਕਈ ਵਾਰ ਵਾਰਸਾਂ ਨੇ ਪੈਸੇ ਵੀ ਨਾ ਦੇਣੇ ਪਰ ਕਈਆਂ ਨੇ ਲੋੜ ਤੋਂ ਵੱਧ ਵੀ ਦੇਣੇ। ਢਾਬੇ ਵਾਲਾ ਜੱਗਾ ਸੇਵਾ ਕਰ ਕੇ ਪੂਰੀ ਤਰ੍ਹਾਂ ਸੰਤੁਸ਼ਟ ਹੁੰਦਾ ਸੀ। ਇੱਥੋਂ ੧੧:੦੦ ਵਜੇ ਰਾਤ ਨੂੰ ਚੱਲ ਕੇ ਪਹਿਲਾਂ ਪਹਿਲ ਗੁਰਦੁਆਰਾ ਸਿੰਘ ਸਭਾ ਬੀਕਾਨੇਰ ਵਿਸ਼ਰਾਮ ਕਰਨਾ ਸ਼ੁਰੂ ਕੀਤਾ, ਉੱਥੇ ਬਿਸਤਰੇ ਆਦਿ ਦਾ ਪ੍ਰਬੰਧ ਨਹੀਂ ਸੀ। ਫਿਰ ਅਸੀਂ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਤੋਂ ੧੦੦ ਬਿਸਤਰੇ ਦਾ ਗੁਰਦੁਆਰਾ ਸਿੰਘ ਸਭਾ ਬੀਕਾਨੇਰ ਵਿਖੇ ਸਟਾਕ ਜਮ੍ਹਾਂ ਕੀਤਾ। ਰਾਤ ਵਿਸ਼ਰਾਮ ਕਰਨ ਉਪਰੰਤ ਅਗਲੇ ਦਿਨ ਬੀਕਾਨੇਰ ਤੋਂ ਚੱਲ ਕੇ ਬਾਅਦ

ਦੁਪਹਿਰ ਗੁਰਦੁਆਰਾ ਸਿੰਘ ਸਭਾ, ਜੋਧਪੁਰ ਪੁੱਜ ਜਾਣਾ। ਥਕਾਵਟ ਹੋਣ ਕਰਕੇ ਸਭ ਨੇ ਆਰਾਮ ਕਰਨਾ। ਦੋ ਮਹੀਨੇ ਬਾਅਦ ਵਾਰਸਾਂ ਨੇ ਸਮੇਂ ਦੀ ਬੱਚਤ ਕਰਨ ਲਈ ਫ਼ੈਸਲਾ ਕੀਤਾ ਕਿ ਰਾਤ ਬੀਕਾਨੇਰ ਵਿਖੇ ਰੁਕਣ ਦੀ ਬਜਾਏ ਸਿੱਧੇ ਹੀ ਜੋਧਪੁਰ ਪਹੁੰਚਿਆ ਜਾਵੇ। ਫਿਰ ਲੂਣ ਕਰਨ ਸਰ ਢਾਬੇ ਤੋਂ ਚੱਲ ਕੇ ਸਿੱਧੇ ਹੀ ਜੋਧਪੁਰ ਅਗਲੇ ਦਿਨ ਸਵੇਰੇ ਲੱਗਭਗ ੭:੦੦ ਵਜੇ (ਭਾਵ ਸ੍ਰੀ ਅੰਮ੍ਰਿਤਸਰ ਤੋਂ ਜੋਧਪੁਰ ੨੪ ਘੰਟੇ ਦਾ ਸਫਰ ਤੈਅ ਕਰ ਕੇ) ਪੁੱਜ ਜਾਣਾ, ਕਿਉਂਕਿ ਸਵੇਰ ਦਾ ਸਮਾਂ ਹੋਣ ਕਾਰਨ ਸਭ ਨੇ ਇਸ਼ਨਾਨ-ਪਾਣੀ ਕਰਨਾ ਹੁੰਦਾ ਸੀ, ਪਰ ਰਾਜਸਥਾਨ ਵਿਚ ਪਾਣੀ ਦੀ ਬਹੁਤ ਕਿੱਲਤ ਹੁੰਦੀ ਸੀ। ਜੋਧਪੁਰ ਨਿਵਾਸੀ ਤਾਂ ਪਾਣੀ ਸੰਕੋਚ ਨਾਲ ਵਰਤਦੇ ਸਨ ਪਰ ਅਸੀਂ ਸਾਰੇ ਪੰਜਾਬੀ ਸੀ, ਪਾਣੀ ਵੀ ਪੰਜਾਬ ਦੀ ਤਰ੍ਹਾਂ ਵਰਤਣ ਦੀ ਆਦਤ ਸੀ। ਇਸ ਲਈ ਗੁਰਦੁਆਰਾ ਸਿੰਘ ਸਭਾ ਜੋਧਪੁਰ ਦੇ ਪ੍ਰਬੰਧਕ ਸ. ਤਰਲੋਕ ਸਿੰਘ ਅਤੇ ਸ. ਜੋਗਿੰਦਰ ਸਿੰਘ (ਸਲੂਜਾ) ਨੇ ਪਾਣੀ ਦੇ ਵਿਸ਼ੇਸ਼ ਟੈਂਕਰ ਮੰਗਵਾ ਕੇ ਲੋੜੀਂਦੇ ਪ੍ਰਬੰਧ ਕਰ ਕੇ ਦੇਣੇ ਸ਼ੁਰੂ ਕਰ ਦਿੱਤੇ। ਸਾਡੇ ਨਾਲ ਸ੍ਰੀ ਅੰਮ੍ਰਿਤਸਰ ਤੋਂ ਗਏ ਸੇਵਾਦਾਰਾਂ ਸ. ਨਰਿੰਜਨ ਸਿੰਘ, ਸ. ਗੁਰਵਿੰਦਰ ਸਿੰਘ, ਸ. ਜਸਵੰਤ ਸਿੰਘ, ਸ. ਸੁਖਦੇਵ ਸਿੰਘ ਅਤੇ ਸ. ਟੇਕ ਸਿੰਘ ਨੇ ਅਰਾਮ ਕਰਨ ਦੀ ਬਜਾਏ ਵਾਰਸਾਂ ਲਈ ਲੰਗਰ ਆਦਿ ਦਾ ਪ੍ਰਬੰਧ ਕਰਨ ਦੀ ਡਿਊਟੀ ਅਰੰਭ ਦੇਣੀ। ਲੰਗਰ ਛਕ ਕੇ ਵਾਰਸਾਂ ਨੇ ਲੋੜ ਅਨੁਸਾਰ ਨਜ਼ਰਬੰਦਾਂ ਲਈ ਸਾਮਾਨ ਦੀ ਖਰੀਦੋ-ਫਰੋਖਤ ਕਰਨੀ। ਸ. ਦਲੀਪ ਸਿੰਘ ਨੇ ਵਾਰਸਾਂ ਦੇ ਹਲਫੀਆ ਬਿਆਨ ਇਕੱਲੇ-ਇਕੱਲੇ ਤਿਆਰ ਕਰ ਕੇ ਕਚਹਿਰੀ ਜਾ ਕੇ ਨੋਟਰੀ ਪਬਲਿਕ ਪਾਸੋਂ ਤਸਦੀਕ ਕਰਾਉਣ ਉਪਰੰਤ ਜੇਲ੍ਹ ਵਿਚ ਪਹੁੰਚਾਉਣ ਦੀ ਕਾਰਵਾਈ ਕਰਨੀ। ਇਸੇ ਦਿਨ ਸਰਕਾਰ ਦੇ ਖ਼ੁਫੀਆ ਵਿਭਾਗ ਦੇ ਕਰਮਚਾਰੀਆਂ ਨੇ ਆ ਕੇ ਸਾਨੂੰ ਪ੍ਰੇਸ਼ਾਨ ਕਰਨਾ ਹੁੰਦਾ ਸੀ। ਤਰ੍ਹਾਂ-ਤਰ੍ਹਾਂ ਦੇ ਬੇਤੁਕੇ ਸਵਾਲ ਪੁੱਛਣੇ ਕਿ ਮੁਲਾਕਾਤਾਂ ਲਈ ਖਾਸ-ਖਾਸ ਵਿਅਕਤੀ ਕੌਣ ਹੈ। ਕੌਣ-ਕੌਣ ਕਿਸ ਦੀ ਮੁਲਾਕਾਤ ਕਰੇਗਾ। ਜਦ ਕਿ ਸ੍ਰੀ ਅੰਮ੍ਰਿਤਸਰ ਤੋਂ ਜੋਧਪੁਰ ਤੀਕ ਰਸਤੇ ਵਿਚ ਹਰੇਕ ਨਾਕੇ ਪੁਰ ਜਾਣ ਵਾਲਿਆਂ ਦੀ ਸੂਚੀ ਮੁਹੱਈਆ ਕੀਤੀ ਜਾਂਦੀ ਸੀ। ਖੈਰ, ਅਸੀਂ ਬੇਵੱਸ ਹੁੰਦੇ ਸੀ। ਲੋੜੀਂਦੀ ਜਾਣਕਾਰੀ ਉਨ੍ਹਾਂ ਨੂੰ ਦੇ ਦਿੱਤੀ ਜਾਂਦੀ ਸੀ, ਉਸੇ ਦਿਨ ਲੰਗਰ ਛੱਕ ਕੇ ਸਾਰੇ ਵਾਰਸਾਂ ਨੇ ਸਵੇਰੇ ੧੦:੦੦ ਵਜੇ ਜੇਲ੍ਹ ਦੇ ਮੁੱਖ ਦਰਵਾਜ਼ੇ ਪੁਰ ਪੁੱਜ ਜਾਣਾ। ਵਾਰੀ-ਵਾਰੀ ੧੦-੧੦ ਵਾਰਸਾਂ ਦੇ ਗਰੁੱਪ ਦੇ ਸਾਮਾਨ ਦੀ ਤਲਾਸ਼ੀ ਕਰਨ ਦੀ ਪ੍ਰਕਿਰਿਆ ਸ਼ੁਰੂ ਹੋ ਜਾਂਦੀ। ਕੁਝ ਸਾਮਾਨ ਜੇਲ੍ਹ ਕਰਮਚਾਰੀਆਂ ਨੇ ਭੇਜਣ ਦੀ ਪ੍ਰਵਾਨਗੀ ਨਾ ਦੇਣੀ। ਫਿਰ ਜੋਧਪੁਰ ਨਿਵਾਸੀ ਸ. ਜੋਗਿੰਦਰ ਸਿੰਘ (ਸਲੂਜਾ) ਨੇ ਜੇਲ੍ਹ ਦੇ ਉਪਰਲੇ ਵੱਡੇ ਅਧਿਕਾਰੀਆਂ ਨਾਲ ਗੱਲ ਕਰਕੇ ਕਿ ਇਹ ਸਾਮਾਨ ਜੇਲ੍ਹ ਵਿਚ ਭਿਜਾਉਣਾ। ਮੁਲਾਕਾਤਾਂ ਦਾ ਸਿਲਸਿਲਾ ਲੱਗਭਗ ੩-੪ ਵਜੇ ਸ਼ਾਮ ਤੀਕ ਚੱਲਦਾ ਸੀ ਇਸ ਉਪਰੰਤ ਉਸੇ ਦਿਨ ਸ਼ਾਮ ਨੂੰ ਲੱਗਭਗ ੭-੮ ਵਜੇ ਜੋਧਪੁਰ ਤੋਂ ਚੱਲ ਕੇ ਸ੍ਰੀ ਅੰਮ੍ਰਿਤਸਰ ਦੀ ਧਰਤੀ ਪੁਰ ਪੁੱਜ ਜਾਂਦੇ ਸੀ। ਜਿੱਥੋਂ ਇਹ ਵਾਰਸ ਆਪਣੇ ਆਪਣੇ ਘਰਾਂ ਲਈ ਰਵਾਨਾ ਹੋ ਜਾਂਦੇ।

ਇਸੇ ਦੌਰਾਨ ਪੈਰਵਾਈ ਕਰਨ ਵਾਲੇ ਵਕੀਲ ਸਾਹਿਬਾਨ ਦੀ ਰਿਹਾਇਸ਼ ਦਾ ਪ੍ਰਬੰਧ ਬਹੁਤ ਲੋੜੀਂਦਾ ਸੀ। ਕਈ ਵਾਰ ਮਕਾਨ ਕਿਰਾਏ 'ਤੇ ਲੈਣ ਦੀ ਕੋਸ਼ਿਸ਼ ਕੀਤੀ

ਪਰ ਜਦੋਂ ਉਨ੍ਹਾਂ ਨੂੰ ਇਹ ਪਤਾ ਲੱਗ ਜਾਂਦਾ ਕਿ ਇਹ ਤਾਂ ਜੋਧਪੁਰ ਦੇ ਨਜ਼ਰਬੰਦਾਂ ਦੀ ਪੈਰਵਾਈ ਕਰਨ ਵਾਲੇ ਹਨ, ਉਨ੍ਹਾਂ ਨੇ ਸਾਫ ਹੀ ਨਾਂਹ ਕਰ ਦੇਣੀ। ਅੱਕ-ਥੱਕ ਕੇ ਬਹਿ ਜਾਣਾ ਪਰ ਕੋਈ ਨਤੀਜਾ ਨਾ ਨਿਕਲਣਾ, ਆਖਰ ਰਿਹਾਇਸ਼ ਦਾ ਪ੍ਰਬੰਧ ਤਾਂ ਕਰਨਾ ਹੀ ਸੀ। ਫਿਰ ਟੂਰਿਜ਼ਮ ਵਿਭਾਗ ਦੇ ਗੂਮਰ ਹੋਟਲ ਵਿਚ ਲੋੜ ਅਨੁਸਾਰ ਕਮਰੇ ਕਿਰਾਏ 'ਤੇ ਲੈਣੇ ਪਏ। ਕੁਝ ਸਮਾਂ ਹੋਟਲ ਦੇ ਕਮਰਿਆਂ ਵਿਚ ਹੀ ਬਤੀਤ ਕਰਨਾ ਪਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਵਿੱਤੀ ਸਾਧਨ ਅਤਿ ਕਮਜ਼ੋਰ ਹੋਣ ਕਰਕੇ ਹੋਟਲ ਦੇ ਖ਼ਰਚੇ ਦੀ ਵੀ ਮੁਸ਼ਕਿਲ ਆ ਰਹੀ ਸੀ। ਫਿਰ ਯਤਨ ਅਰੰਭੇ ਗਏ ਕਿ ਕੋਈ ਮਕਾਨ ੩-੪ ਕਮਰਿਆਂ ਵਾਲਾ ਕਿਰਾਏ ਪੁਰ ਮਿਲ ਜਾਵੇ। ਸਬੱਬ ਇਹ ਬਣ ਗਿਆ ਕਿ ਪੰਥ ਦੀ ਅਜ਼ੀਮ ਸ਼ਖ਼ਸੀਅਤ ਜਥੇਦਾਰ ਗੁਰਚਰਨ ਸਿੰਘ ਟੌਹੜਾ ਵੀ ਹੋਰਨਾਂ ਜੇਲ੍ਹਾਂ ਤੋਂ ਤਬਦੀਲ ਹੋ ਕੇ ਇਸੇ ਦੌਰਾਨ ਜੋਧਪੁਰ ਵਿਚ ਇੱਕ ਕਾਜਰੀ ਗੈਸਟ ਹਾਊਸ (ਜਿਸ ਨੂੰ ਸਬ-ਜੇਲ੍ਹ ਦਾ ਨਾਮ ਦਿੱਤਾ ਗਿਆ) ਵਿਖੇ ਇਕੱਲਿਆਂ ਨੂੰ ਹੀ ਨਜ਼ਰਬੰਦ ਕਰ ਦਿੱਤਾ ਗਿਆ। ਉਨ੍ਹਾਂ ਲਈ ਵੀ ਮੁਲਾਕਾਤਾਂ ਦਾ ਪੈਮਾਨਾ ਬਾਕੀ ਨਜ਼ਰਬੰਦਾਂ ਵਾਂਗ ਹੀ ਸੀ, ਕੋਈ ਵਿਸ਼ੇਸ਼ ਸਹੂਲਤ ਨਹੀਂ ਸੀ। ਉਨ੍ਹਾਂ ਦੀ ਧਰਮ ਪਤਨੀ ਸਰਦਾਰਨੀ ਜੋਗਿੰਦਰ ਕੌਰ ਹੀ ਮੁਲਾਕਾਤ ਸਮੇਂ-ਸਮੇਂ ਕਰਦੀ ਰਹੀ। ਟੌਹੜਾ ਸਾਹਿਬ ਇੱਕ ਐਸੀ ਸ਼ਖ਼ਸੀਅਤ ਸੀ ਕਿ ਜਿਨ੍ਹਾਂ ਦਾ ਹਰੇਕ ਧਰਮ ਵਿਚ ਪੂਰਾ ਮਾਣ-ਸਤਿਕਾਰ ਸੀ। ਬੀਬੀ ਜੀ ਨੇ ਜਦੋਂ ਮੁਲਾਕਾਤ ਲਈ ਜਾਣਾ ਤਾਂ ਇੱਕ ਜੋਧਪੁਰ ਨਿਵਾਸੀ ਮਨੁੱਖਤਾ ਦੀ ਸੇਵਾ ਲਈ ਹਮੇਸ਼ਾਂ ਯਤਨਸ਼ੀਲ ਰਹਿਣ ਵਾਲੇ ਸ੍ਰੀ ਮੋਹਨ ਲਾਲ ਜੈਨ ਨਾਲ ਸੰਪਰਕ ਹੋ ਗਿਆ। ਅਸਲ ਵਿਚ ਸ੍ਰੀ ਮੋਹਨ ਲਾਲ ਬਹੁਤ ਸਮਾਂ ਪਹਿਲੇ ਸ੍ਰੀ ਅੰਮ੍ਰਿਤਸਰ ਦਾ ਹੀ ਨਿਵਾਸੀ ਸੀ। ਲੇਕਿਨ ਵਪਾਰ ਦੇ ਮੱਦੇਨਜ਼ਰ ਉਹ ਆਪਣੇ ਪਰਵਾਰ ਅਤੇ ਭਰਾਵਾਂ ਨਾਲ ਜੋਧਪੁਰ ਚਲਾ ਗਿਆ ਸੀ। ਉੱਥੇ ਹੀ ਕਾਰੋਬਾਰ ਸ਼ੁਰੂ ਕਰ ਲਿਆ। ਕਾਰੋਬਾਰ ਬਹੁਤ ਹੀ ਚੰਗਾ ਸੀ, ਕੋਈ ਘਾਟ ਨਹੀਂ ਸੀ। ਉਨ੍ਹਾਂ ਦੱਸਿਆ ਕਿ ਉਹ ਜਥੇਦਾਰ ਟੌਹੜਾ ਨੂੰ ਸ੍ਰੀ ਅੰਮ੍ਰਿਤਸਰ ਰਹਿੰਦੇ ਸਮੇਂ ਤੋਂ ਹੀ ਜਾਣਦਾ ਹੈ ਅਤੇ ਆਪਣੇ ਪਿਤਾ ਸਮਾਨ ਸਮਝ ਕੇ ਸਤਿਕਾਰ ਦਿੰਦਾ ਹੈ। ਬੀਬੀ ਜੀ ਨੇ ਜਥੇਦਾਰ ਟੌਹੜਾ ਨਾਲ ਮੁਲਾਕਾਤ ਕਰਨ ਤੋਂ ਬਾਅਦ ਸ੍ਰੀ ਮੋਹਨ ਲਾਲ ਨੂੰ ਦੱਸਿਆ ਕਿ ਆਪ ਦੀ ਜਥੇਦਾਰ ਟੌਹੜਾ ਨਾਲ ਮੁਲਾਕਾਤ ਨਹੀਂ ਹੋ ਸਕਦੀ ਅਤੇ ਉਨ੍ਹਾਂ ਵੱਲੋਂ ਆਪ ਲਈ ਖਾਸ ਸੁਨੇਹਾ ਇਹ ਹੈ ਕਿ ਜੋਧਪੁਰ ਜੇਲ੍ਹ ਵਿਚ ਸਾਰੇ ਨਜ਼ਰਬੰਦਾਂ ਦੀ ਹਰ ਸੰਭਵ ਮਦਦ ਕੀਤੀ ਜਾਵੇ। ਫਿਰ ਕੀ ਸੀ ਕਿ ਸ੍ਰੀ ਮੋਹਨ ਲਾਲ ਜੈਨ ਲਈ ਇਹ ਇੱਕ ਅਜਿਹਾ ਆਦੇਸ਼ ਸੀ ਕਿ ਉਨ੍ਹਾਂ ਨੇ ਦਿਨ-ਰਾਤ ਇੱਕ ਕਰ ਦਿੱਤਾ। ਹਾਲਾਂਕਿ ਉਨ੍ਹਾਂ ਦੇ ਪਰਵਾਰ ਦੇ ਕੁਝ ਮੈਂਬਰ ਉਨ੍ਹਾਂ ਦੀ ਇਸ ਭਾਵਨਾ ਨਾਲ ਬਿਲਕੁਲ ਸਹਿਮਤ ਨਹੀਂ ਸਨ। ਉਨਾਂ ਨੇ ਨਜ਼ਰਬੰਦਾਂ ਦੀ ਸੇਵਾ ਕਰਨ ਦਾ ਮਨ ਬਣਾ ਲਿਆ ਅਤੇ ਸ਼ੁਰੂਆਤੀ ਦੌਰ ਵਿਚ ਸਾਰੇ ਨਜ਼ਰਬੰਦਾਂ ਲਈ ਚਾਦਰਾਂ ਅਤੇ ਬਸਤਰ ਆਦਿ ਖਰੀਦ ਕੇ ਜੇਲ੍ਹ ਵਿਚ ਭੇਜਣ ਦਾ ਪ੍ਰਬੰਧ ਕੀਤਾ ਗਿਆ। ਸਮੇਂ-ਸਮੇਂ 'ਤੇ ਖਾਣ ਪੀਣ ਦਾ ਲੋੜੀਂਦਾ ਸਾਮਾਨ ਵੀ ਦੇਣਾ ਸ਼ੁਰੂ ਕੀਤਾ (ਕਿਉਂਕਿ ਉਹ ਚੰਗੇ ਬਿਜ਼ਨਸਮੈਨ ਸਨ) ਇਸ ਲਈ ਕਈ ਸਰਕਾਰੀ

ਏਜੰਸੀਆਂ ਦੀ ਨਜ਼ਰ ਵੀ ਉਨ੍ਹਾਂ ਉੱਪਰ ਰੱਖੀ ਜਾਣ ਲੱਗੀ। ਉਨ੍ਹਾਂ ਨੂੰ ਅੱਤ ਪ੍ਰੇਸ਼ਾਨੀਆਂ ਦਾ ਸਾਹਮਣਾ ਕਰਨਾ ਪਿਆ ਕਿਉਂਕਿ ਬਿਜ਼ਨਸ ਪਰਵਾਰ ਨਾਲ ਇਕੱਠਾ ਸੀ, ਪਰਵਾਰ ਵਿਚ ਵੀ ਘੁਸਰ-ਮੁਸਰ ਹੋਣ ਲੱਗ ਪਈ। ਉਨ੍ਹਾਂ ਲਈ ਬੇਹੱਦ ਪ੍ਰੇਸ਼ਾਨੀ ਦਾ ਦੌਰ ਅਰੰਭ ਹੋ ਗਿਆ। ਜਥੇਦਾਰ ਟੌਹੜਾ ਨੇ ਇਸ ਸਥਿਤੀ ਦੀ ਜਾਣਕਾਰੀ ਮਿਲਣ ਪੁਰ ਮੁੜ ਸੁਨੇਹਾ ਭੇਜਿਆ ਕਿ ਪਤਾ ਨਹੀਂ ਨਜ਼ਰਬੰਦ ਕਿੰਨਾ ਸਮਾਂ ਜੇਲ੍ਹ ਵਿਚ ਰਹਿਣ। ਇਸ ਲਈ ਆਪਣੇ ਕਾਰੋਬਾਰ ਵੱਲ ਵੀ ਧਿਆਨ ਦੇਵੋ, ਤਾਂ ਜੋ ਬਿਜ਼ਨਸ ਸੰਬੰਧੀ ਪਰਵਾਰ ਵਿਚ ਕੋਈ ਝਮੇਲਾ ਖੜਾ ਨਾ ਹੋਵੇ, ਪ੍ਰੰਤੂ ਉਨਾਂ ਨੇ ਇਸ ਗੱਲ ਵੱਲ ਕੋਈ ਤਵੱਜੋਂ ਨਾ ਦਿੰਦੇ ਹੋਏ, ਪਹਿਲਾਂ ਦੀ ਤਰ੍ਹਾਂ ਸੇਵਾ ਦਾ ਮਿਸ਼ਨ ਜਾਰੀ ਰੱਖਣ ਦਾ ਹੀ ਫੈਸਲਾ ਲਿਆ। ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਕਿ ਵਕੀਲਾਂ ਦੀ ਰਿਹਾਇਸ਼ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕੰਮ-ਕਾਜ ਲਈ ਮਕਾਨ ਕਿਰਾਏ 'ਤੇ ਲੈਣ ਦੀ ਜ਼ਰੂਰਤ ਸੀ। ਕਾਫੀ ਸਮਾਂ ਲੰਘ ਜਾਣ 'ਤੇ ਵੀ ਇਹ ਜ਼ਰੂਰਤ ਪੂਰੀ ਨਾ ਹੋ ਸਕੀ। ਇੱਕ ਦਿਨ ਮੇਰੇ ਮਨ ਵਿਚ ਆਇਆ ਕਿ ਕਿਉਂ ਨਾ ਇਹ ਕਾਰਜ ਸ੍ਰੀ ਮੋਹਨ ਲਾਲ ਜੀ ਦੇ ਸਪੁਰਦ ਕੀਤਾ ਜਾਵੇ। ਉਨ੍ਹਾਂ ਨਾਲ ਗੱਲ ਕੀਤੀ ਤਾਂ ਉਨ੍ਹਾਂ ਇੱਕ ਦਮ ਹੀ ਹਾਂ ਕਰ ਦਿੱਤੀ। ਪਰ ਉਨਾਂ ਨੂੰ ਸ਼ਾਇਦ ਇਸ ਗੱਲ ਦਾ ਪਤਾ ਨਹੀਂ ਸੀ ਕਿ ਖ਼ੁਦ ਦੀ ਭਾਵਨਾ ਅਤੇ ਜੋਧਪੁਰ ਨਿਵਾਸੀਆਂ ਦੀ ਭਾਵਨਾ ਵਿਚ ਬਹੁਤ ਅੰਤਰ ਸੀ। ਸਾਡੇ ਕਹਿਣ 'ਤੇ ਉਨ੍ਹਾਂ ਨੇ ਸ਼ਹਿਰ ਦੀਆਂ ਮਹੱਤਵਪੂਰਨ ਕਾਲੋਨੀਆਂ ਵਿਚ ਮਕਾਨ ਕਿਰਾਏ ਪੁਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦੇਣ ਲਈ ਕਿਹਾ, ਪਰ ਅਫ਼ਸੋਸ ਕਿ ਉਨ੍ਹਾਂ ਨੂੰ ਇਸ ਕਾਰਜ ਵਿਚ ਸਫ਼ਲਤਾ ਨਾ ਮਿਲੀ ਅਤੇ ਜਿਸ ਕਰਕੇ ਉਹ ਨਿਰਾਸ਼ਤਾ ਵਿਚ ਰਹਿਣ ਲੱਗੇ। ਪਰ ਇੱਕ ਦਿਨ ਅਚਾਨਕ ਹੀ ਆ ਕੇ ਹਿੰਦੀ ਭਾਸ਼ਾ ਵਿਚ ਕਹਿਣ ਲੱਗੇ ਕਿ— "ਮੈਨੇ ਖੁਦ ਕਿਸੀ ਕਾ ਮਕਾਨ ਕਿਰਾਏ ਪੇ ਲਿਆ ਹੈ। ਉਹ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕਿਰਾਏ ਪੁਰ ਦੇ ਸਕਦਾ ਹਾਂ।" ਕਾਰਨ ਸਪੱਸ਼ਟ ਸੀ ਕਿ ਮਕਾਨ ਮਾਲਕਾਂ ਨੇ ਸ੍ਰੀ ਮੋਹਨ ਲਾਲ 'ਤੇ ਭਰੋਸਾ ਕਰ ਲਿਆ, ਹਲਾਤਾਂ ਅਨੁਸਾਰ ਸਾਡੇ 'ਤੇ ਭਰੋਸਾ ਨਾ ਕੀਤਾ। ਫਿਰ ਲਗਾਤਾਰ ਕਿਰਾਇਆ ਸ੍ਰੀ ਮੋਹਨ ਲਾਲ ਰਾਹੀਂ ਹੀ ਅਦਾ ਕਰਨਾ ਪਿਆ। ਜੇਲ੍ਹ ਵਿਚ ਕੋਈ ਵੀ ਦੀਵਾਲੀ, ਵੈਸਾਖੀ ਦਾ ਕੋਈ ਵੀ ਸਮਾਗਮ ਹੋਵੇ ਤਾਂ ਉਨ੍ਹਾਂ ਨੇ ਮਠਿਆਈਆਂ ਆਦਿ ਭੇਜਣ ਦਾ ਖੁਦ ਪ੍ਰਬੰਧ ਕਰਨਾ, ਹਾਲਾਂਕਿ ਜੇਲ੍ਹ 'ਚ ਨਜ਼ਰਬੰਦਾਂ ਦੀ ਉਨ੍ਹਾਂ ਨਾਲ ਕਿਸੇ ਤਰ੍ਹਾਂ ਦੀ ਪਹਿਲਾਂ ਜਾਣ-ਪਛਾਣ ਵੀ ਨਹੀ ਸੀ। ਨਜ਼ਰਬੰਦਾਂ ਨੇ ਇਸ ਸ਼ਖ਼ਸ ਨਾਲ ਮਿਲਣ ਦੀ ਇੱਛਾ ਪ੍ਰਗਟ ਕੀਤੀ, ਭਾਵੇਂ ਕਿ ਉਸ ਸਮੇਂ ਬਲੱਡ ਰੀਲੇਸ਼ਨ ਤੋਂ ਮੁਲਾਕਾਤ ਦੀ ਛੋਟ ਹੋ ਚੁੱਕੀ ਸੀ ਪਰ ਸ੍ਰੀ ਮੋਹਨ ਲਾਲ ਨੇ ਮੁਲਾਕਾਤ ਕਰਨੀ ਮੁਨਾਸਬ ਨਾ ਸਮਝੀ ਅਤੇ ਪਰਦੇ ਪਿੱਛੇ ਰਹਿ ਕੇ ਹੀ ਸੇਵਾ ਕਰਨ ਦੀ ਭਾਵਨਾ ਪ੍ਰਗਟ ਕੀਤੀ। ਸਾਰੇ ਨਜ਼ਰਬੰਦਾਂ ਦੀ ਲੱਗਭਗ ਚਾਰ ਸਾਲ ਤੋਂ ਬਾਅਦ ਰਿਹਾਈ ਉਪਰੰਤ ਹੀ ਸ੍ਰੀ ਮੋਹਨ ਲਾਲ ਨਾਲ ਮੁਲਾਕਾਤ ਸੰਭਵ ਹੋਈ ਸੀ। ਸ਼ਹਿਰ ਵਿਚ ਸਿੱਖ ਪਰਵਾਰਾਂ ਦੀ ਗਿਣਤੀ ਬਹੁਤ ਘੱਟ ਸੀ। ਸ਼ਹਿਰ ਵਿੱਚੋਂ ਪਤਾ ਕਰਨ ਉਪਰੰਤ ਇਕ ਨਿਸ਼ਕਾਮ ਸੇਵਕ ਜੋਧਪੁਰ ਨਿਵਾਸੀ ਸ. ਜੋਗਿੰਦਰ ਸਿੰਘ (ਸਲੂਜਾ) ਨਾਲ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਸੰਪਰਕ ਕੀਤਾ ਗਿਆ। ਉਨ੍ਹਾਂ ਨੂੰ ਨਜ਼ਰਬੰਦਾਂ ਦੀਆਂ ਮੁਸ਼ਕਲਾਂ ਬਾਰੇ ਵਿਸਥਾਰ ਸਹਿਤ ਦੱਸਿਆ ਗਿਆ। ਉਹ ਉਸ ਸਮੇਂ ਗੁਰਦੁਆਰਾ ਸਿੰਘ ਸਭਾ ਦੇ ਜਨਰਲ ਸਕੱਤਰ ਵੀ ਸਨ, ਕਾਫੀ ਅਸਰ-ਰਸੂਖ ਵਾਲੇ ਸਨ। ਉਨ੍ਹਾਂ ਨੇ ਜੇਲ੍ਹ ਅਧਿਕਾਰੀਆਂ ਨਾਲ ਮਿਲ ਕੇ ਸਾਰੀ ਸਥਿਤੀ ਦਾ ਜਾਇਜ਼ਾ ਲਿਆ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਾਮਾਨ ਭੇਜਣ ਦੀ ਤਜਵੀਜ਼ ਪੇਸ਼ ਕੀਤੀ, ਜੋ ਅਧਿਕਾਰੀਆਂ ਨੇ ਇਸ ਸ਼ਰਤ ਸਹਿਤ ਪ੍ਰਵਾਨ ਕੀਤੀ ਕਿ ਸਾਮਾਨ ਦੀ ਵੰਡ ਵੰਡਾਈ ਜੇਲ੍ਹ ਅੰਦਰ ਜੇਲ੍ਹ ਕਰਮਚਾਰੀਆਂ ਵੱਲੋਂ ਹੀ ਕੀਤੀ ਜਾਵੇਗੀ, ਅਸੀ ਮੰਨ ਗਏ। ਖੰਡ , ਸਾਬਣ , ਤੇਲ ਆਦਿ ਵਰਤੋਂ ਵਾਲੀਆਂ ਚੀਜ਼ਾਂ ਲੈ ਕੇ ਜੇਲ੍ਹ ਦੀ ਡਿਉੜੀ ਵਿਚ ਦੇ ਦਿੱਤਾ ਜਾਂਦਾ ਸੀ। ਸਾਮਾਨ ਦੀ ਚੈਕਿੰਗ ਦਾ ਤਰੀਕਾ ਬਹੁਤ ਹੀ ਔਖਾ ਸੀ। ਹਰੇਕ ਚੀਜ਼ ਨੂੰ ਬਾਰੀਕੀ ਨਾਲ ਚੈੱਕ ਕਰ ਕੇ ਰੱਖ ਲਿਆ ਜਾਂਦਾ। ਥੋੜ੍ਹਾ-ਥੋੜ੍ਹਾ ਕਰ ਕੇ ਵੰਡ-ਵੰਡਾਈ ਉਹ ਖੁਦ ਹੀ ਕਰਦੇ, ਪਰ ਇਹ ਤਜ਼ਰਬਾ ਬਹੁਤੀ ਦੇਰ ਨਾ ਚੱਲ ਸਕਿਆ। ਜੇਲ੍ਹ ਆਧਿਕਾਰੀਆਂ ਨੇ ਦੱਸਿਆ ਕਿ ਸਾਮਾਨ ਦੇਣਾ ਸੰਭਵ ਨਹੀਂ ਹੈ। ਇਸ ਲਈ ਸਾਮਾਨ ਵਾਰਸਾਂ ਰਾਹੀਂ ਹੀ ਭੇਜਿਆ ਜਾਵੇ। ਪਰ ਇਹ ਸਾਡੇ ਲਈ ਮੁਸ਼ਕਲ ਸੀ ਕਿਉਂਕਿ ੧੫ ਦਿਨਾਂ ਤੋਂ ਬਾਅਦ ਮੁਲਾਕਾਤ ਸਮੇਂ ਤਾਂ ਵੱਧ ਤੋਂ ਵੱਧ ੫੦-੬੦ ਵਾਰਸ ਹੀ ਜਾਂਦੇ ਸਨ, ਪ੍ਰੰਤੂ ਸਮਾਨ ਤਾਂ ਸਾਰਿਆਂ ਨੂੰ ਹੀ ਚਾਹੀਦਾ ਹੁੰਦਾ ਹੈ। ਸਲੂਜਾ ਸਾਹਿਬ ਨੇ ਜੇਲ੍ਹ ਅਧਿਕਾਰੀਆਂ ਨਾਲ ਸਾਡੀ ਮੁਲਾਕਾਤ ਕਰਾਉਣ ਦਾ ਪ੍ਰਬੰਧ ਕੀਤਾ ਤਾਂ ਜੋ ਕੋਈ ਹੱਲ ਲੱਭਿਆ ਜਾਵੇ, ਫਿਰ ਸਾਂਝੀ ਰਾਇ ਬਣ ਗਈ ਕਿ ਜੋ ਵੀ ਸਾਮਾਨ ਸਾਰੇ ਨਜ਼ਰਬੰਦਾਂ ਨੂੰ ਭੇਜਿਆ ਜਾਵੇ, ਉਹ ਨਜ਼ਰਬੰਦਾਂ ਦੀ ਗਿਣਤੀ ਭਾਵ ੩੯੫ ਪੈਕਟ ਬਣਾ ਕੇ ਜੇਲ੍ਹ ਵਿਚ ਜਮ੍ਹਾਂ ਕਰਵਾਏ ਜਾਣ, ਉਪਰੰਤ ਜੇਲ੍ਹ ਅਧਿਕਾਰੀ ਉਸ ਨੂੰ ਵੰਡ ਦੇਣਗੇ। ਨਜ਼ਰਬੰਦਾਂ ਦੀ ਰਿਹਾਈ ਤਕ ਇਹ ਪ੍ਰਕਿਰਿਆ ਜਾਰੀ ਰਹੀ। ਫਿਰ ਕਦੀ ਵੀ ਵੰਡ-ਵੰਡਾਈ ਦੀ ਦਿੱਕਤ ਨਹੀਂ ਆਈ। ਸਾਲ ੧੯੮੫ ਈ. ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਰੇਕ ਪ੍ਰਕਾਰ ਦੇ ਇਸ ਕੇਸ ਨਾਲ ਖਰਚਿਆਂ ਤੋਂ ਇਲਾਵਾ ੧੦੦੦/- ਰੁਪਏ ਹਰ ਨਜ਼ਰਬੰਦ ਨੂੰ ਦੇਣ ਦਾ ਫੈਸਲਾ ਕੀਤਾ ਗਿਆ। ਕੁਝ ਨਜ਼ਰਬੰਦ ਅਜਿਹੇ ਵੀ ਸਨ, ਜਿਨ੍ਹਾਂ ਦੀ ਕਦੇ ਵੀ ਨਜ਼ਰਬੰਦੀ ਦੌਰਾਨ ਉਨ੍ਹਾਂ ਦੇ ਕਿਸੇ ਨਜ਼ਦੀਕੀ ਵਾਰਸ ਵੱਲੋਂ ਮੁਲਾਕਾਤ ਨਹੀਂ ਕੀਤੀ। ਕਾਰਨ ਇਹ ਸੀ ਕਿ ਉਹ ਪੰਜਾਬ ਤੋਂ ਬਾਹਰਲੇ ਸੂਬਿਆਂ ਨਾਲ ਸੰਬੰਧਿਤ ਸਨ ਜਾਂ ਉਨ੍ਹਾਂ ਦਾ ਕੋਈ ਨੇੜਲਾ ਰਿਸ਼ਤੇਦਾਰ ਨਾ ਹੋਣਾ ਵੀ ਸੀ, ਇਸ ਕਰਕੇ ਇਹ ਰਾਸ਼ੀ ਉਨ੍ਹਾਂ ਦੇ ਜੇਲ੍ਹ ਅਕਾਊਂਟ ਵਿਚ ਹੀ ਜਮ੍ਹਾਂ ਕਰਵਾਈ ਗਈ ਸੀ।

ਗੁਰਦੁਆਰਾ ਸਿੰਘ ਸਭਾ ਵੱਲੋਂ ਸ. ਤਰਲੋਕ ਸਿੰਘ (ਛਾਬੜਾ) ਅਤੇ ਸ. ਜੋਗਿੰਦਰ ਸਿੰਘ (ਸਲੂਜਾ) ਜੀ ਦੀ ਦੂਰ-ਅੰਦੇਸ਼ੀ ਸੋਚ ਅਨੁਸਾਰ ਜੇਲ੍ਹ ਵਿਚ ਧਾਰਮਿਕ ਸਮਾਗਮ, ਗੁਰਪੁਰਬ ਮਨਾਉਣ ਦੀ ਗੱਲ ਸ਼ੁਰੂ ਕੀਤੀ ਗਈ। ਸਮੇਂ-ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਅਤੇ ਕੜਾਹ ਪ੍ਰਸ਼ਾਦ ਦੀ ਦੇਗ ਲੋੜ ਅਨੁਸਾਰ ਭੇਜੀ ਜਾਂਦੀ ਸੀ। ਅਜਿਹੇ ਧਾਰਮਿਕ ਪ੍ਰੋਗਰਾਮ ਹੋਣ ਕਾਰਨ ਜੇਲ੍ਹ ਦਾ ਸਮੁੱਚਾ ਵਾਤਾਵਰਨ ਹੀ ਆਪਸੀ ਸਦਭਾਵਨਾ

ਅਤੇ ਸਹਿਣਸ਼ੀਲਤਾ ਵਿਚ ਤਬਦੀਲ ਹੋਣ ਲੱਗ ਪਿਆ। ਜੇਲ੍ਹ ਅਧਿਕਾਰੀਆਂ ਵਿਚ ਦਿਨ-ਬਾ-ਦਿਨ ਨਿਮਰਤਾ ਦੀ ਖੁਸ਼ਬੂ ਆਉਣ ਲੱਗੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਬਹੁਤੇ ਅਹੁਦੇਦਾਰ ਉਸ ਸਮੇਂ ਜੇਲ੍ਹ ਵਿਚ ਹੋਣ ਕਰਕੇ ਉਸ ਸਮੇਂ ਦੇ ਸਕੱਤਰ ਸ. ਭਾਨ ਸਿੰਘ ਅਤੇ ਸ. ਅਬਨਾਸ਼ੀ ਸਿੰਘ (ਪੀ.ਏ.; ਜਥੇਦਾਰ ਗੁਰਚਰਨ ਸਿੰਘ ਜੀ ਟੌਹੜਾ) ਨੇ ਇਸ ਕੇਸ ਦੀ ਮੁਕੰਮਲ ਪੈਰਵਾਈ ਲਈ ਅਣਥੱਕ ਯਤਨ ਕੀਤੇ ਅਤੇ ਸਮੇਂ-ਸਮੇਂ ਜੋਧਪੁਰ ਜਾ ਕੇ ਵੀ ਮੌਕੇ ਦਾ ਜਾਇਜ਼ਾ ਲੈਂਦੇ ਰਹੇ। ਇਨ੍ਹਾਂ ਤੋਂ ਇਲਾਵਾ ਉਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਾਰਜਕਾਰੀ ਪ੍ਰਧਾਨ ਸ. ਕਾਬਲ ਸਿੰਘ, ਸ. ਹਰਿੰਦਰ ਸਿੰਘ ਤਰਨਤਾਰਨੀ ਅਤੇ ਜਨਰਲ ਸਕੱਤਰ ਸ. ਮੱਲ ਸਿੰਘ ਘੁਮਾਣ, ਸ. ਉਂਕਾਰ ਸਿੰਘ ਮੱਤੇਨੰਗਲ ਅਤੇ ਸ. ਮਨਜੀਤ ਸਿੰਘ ਕਲਕੱਤਾ ਸਮੇਤ ਕਈ ਅਹੁਦੇਦਾਰ ਜੋਧਪੁਰ ਜਾਂਦੇ ਰਹੇ, ਪ੍ਰੰਤੂ ਜੇਲ੍ਹ ਦੇ ਨਿਯਮਾਂ ਅਨੁਸਾਰ ਇਨ੍ਹਾਂ ਦੀ ਨਜ਼ਰਬੰਦਾਂ ਨਾਲ ਕਦੇ ਵੀ ਮੁਲਾਕਾਤ ਸੰਭਵ ਨਹੀਂ ਹੋ ਸਕੀ। ਇਹ ਕੇਸ ਸੁਪਰੀਮ ਕੋਰਟ ਵੱਲੋਂ ਸਟੇਅ ਹੋਣ ਕਾਰਨ ਸਪੈਸ਼ਲ ਕੋਰਟ ਵੱਲੋਂ ਕੋਈ ਵੀ ਠੋਸ ਕਾਰਵਾਈ ਨਹੀਂ ਸੀ ਹੁੰਦੀ। ਕੇਵਲ ਤਾਰੀਖ 'ਤੇ ਤਾਰੀਖ ਹੀ ਦਿੱਤੀ ਜਾਂਦੀ ਸੀ। ਆਖਰ ਮਾਰਚ ੧੯੮੯ ਈ. ਵਿਚ ਦੇਸ਼-ਵਿਦੇਸ਼ਾਂ ਦੇ ਪ੍ਰਭਾਵ ਕਾਰਨ ਇਹ ਕੇਸ ਵਾਪਸ ਹੋ ਗਿਆ ਅਤੇ ਇਨ੍ਹਾਂ ੩੬੩ ਨਜ਼ਰਬੰਦਾਂ ਨੂੰ ਤਿੰਨ ਵੱਖ-ਵੱਖ ਗਰੁੱਪਾਂ ਵਿਚ ਰਿਹਾਅ ਕਰ ਕੇ ਜੋਧਪੁਰ ਤੋਂ ਸਪੈਸ਼ਲ ਜਹਾਜ਼ ਰਾਹੀਂ ਸ੍ਰੀ ਅੰਮ੍ਰਿਤਸਰ ਲਿਆ ਕੇ ਪੰਜਾਬ ਵਿਚ ਉਨ੍ਹਾਂ ਨੂੰ ਘਰੋਂ-ਘਰੀ ਭੇਜਿਆ ਗਿਆ। ਜਿੱਥੇ ਆ ਕੇ ਵਧੇਰੇ ਗਿਣਤੀ ਵਾਲੇ ਸੱਜਣ ਆਪੋ ਆਪਣੇ ਕਾਰੋਬਾਰਾਂ ਵਿਚ ਰੁਝ ਗਏ ਅਤੇ ਕੁਝ ਵਿਸ਼ੇਸ਼ ਸੱਜਣ ਸ. ਹਰਮਿੰਦਰ ਸਿੰਘ (ਗਿੱਲ) ਐਮ. ਐਲ. ਏ, ਸ. ਵਿਰਸਾ ਸਿੰਘ ਵਲਟੋਹਾ ਐਮ. ਐਲ. ਏ, ਭਾਈ ਰਜਿੰਦਰ ਸਿੰਘ ਮਹਿਤਾ ਸੀਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਭਾਈ ਅਮਰਜੀਤ ਸਿੰਘ (ਚਾਵਲਾ), ਭਾਈ ਮਨਜੀਤ ਸਿੰਘ, ਭਾਈ ਗੁਰਚਰਨ ਸਿੰਘ (ਗਰੇਵਾਲ), ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ. ਜਸਬੀਰ ਸਿੰਘ (ਘੁੰਮਣ) ਬਤੌਰ ਵਕੀਲ ਵੱਖ-ਵੱਖ ਰਾਜਸੀ ਪਾਰਟੀਆਂ ਅਤੇ ਧਾਰਮਿਕ ਸੰਸਥਾਵਾਂ ਪ੍ਰਤੀ ਆਪਣੀਆਂ ਸੇਵਾਵਾਂ ਪ੍ਰਦਾਨ ਕਰ ਚੁੱਕੇ/ਰਹੇ ਹਨ।

ਲੰਮਾ ਸਮਾਂ ਜੋਧਪੁਰ ਵਿਖੇ ਰਹਿਣ ਕਾਰਨ ਸਮਾਂ ਤਬਦੀਲ ਹੁੰਦਾ ਗਿਆ। ਜੋਧਪੁਰ ਨਿਵਾਸੀ ਚਾਹੇ ਉਹ ਕਿਸੇ ਵੀ ਵਰਗ ਨਾਲ ਸੰਬੰਧਿਤ ਸਨ, ਨਜ਼ਰਬੰਦਾਂ ਨਾਲ ਹਮਦਰਦੀ ਪ੍ਰਗਟ ਕਰਨ ਲੱਗੇ। ਸਾਡੇ ਲਈ ਨਫ਼ਰਤ ਦੀ ਬਜਾਏ ਪਿਆਰ ਦੀ ਝਲਕ ਉਨ੍ਹਾਂ ਦੇ ਚਿਹਰੇ 'ਤੇ ਪੈਣ ਲੱਗੀ। ਸ੍ਰੀ ਅੰਮ੍ਰਿਤਸਰ ਤੋਂ ਜੋਧਪੁਰ ਦਾ ਸਫਰ ਬਹੁਤ ਲੰਬਾ ਸੀ, ਪਰ ਜੋਧਪੁਰ ਨਿਵਾਸੀਆਂ ਵੱਲੋਂ ਪੰਜਾਬ-ਵਾਸੀਆਂ ਪੁਰ ਵਿਸ਼ਵਾਸ ਦੀ ਇੰਨੀ ਭਾਵਨਾ ਪੈਦਾ ਕੀਤੀ ਗਈ ਕਿ ਲੰਮਾ ਸਮਾਂ ਬੀਤ ਜਾਣ 'ਤੇ ਵੀ ਜੋਧਪੁਰ ਤੋਂ ਅੱਜ ਵੀ ਫੁੱਲਾਂ ਦੀ ਖੁਸ਼ਬੋ ਆਉਂਦੀ ਹੈ। ਕੁਝ ਅਜਿਹੇ ਪਰਵਾਰ ਵੀ ਹਨ, ਜਿਨ੍ਹਾਂ ਨਾਲ ਬਹੁਤ ਨਿੱਘੇ ਸੰਬੰਧ ਹਨ, ਉਨ੍ਹਾਂ ਦੇ ਹਰ ਦੁੱਖ-ਸੁੱਖ ਦੇ ਸਮੇਂ ਉੱਥੇ (ਜੋਧਪੁਰ) ਜਾਣ ਦਾ ਸੁਭਾਗ ਪ੍ਰਾਪਤ ਹੁੰਦਾ ਰਹਿੰਦਾ ਹੈ। ■

# ਅੱਖਰ ਵਿਅੰਜਨਾ ਅਤੇ 'ਸਬਦੁ' ਬੋਧ : ਇਕ ਅਨੁਭਵ

*-ਸ. ਬੀਰ ਦਵਿੰਦਰ ਸਿੰਘ**

'ਸਿਧ ਗੋਸਟਿ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਿੱਧਾਂ ਦਾ ਇਕ ਮੂਲ ਸਵਾਲ ਇਹ ਸੀ;

*ਕਵਣ ਮੂਲੁ ਕਵਣ ਮਤਿ ਵੇਲਾ॥*
*ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੪੨)*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉੱਤਰ ਸੀ;

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥*
*ਸਬਦੁ ਗੁਰੂ ਸੁਰਤਿ ਧੁਨਿ ਚੇਲਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੪੩)*

(ਭਾਵ : ਸੁਆਸ ਮਨੁੱਖ ਦੇ ਜੀਵਨ ਦੀ ਹਸਤੀ ਦਾ ਮੁੱਢ ਹੈ ਤੇ ਇਹ (ਮਨੁੱਖਾ ਜਨਮ ਦਾ) ਸਮਾਂ, ਸਤਿਗੁਰੂ ਦੀ ਸਿੱਖਿਆ ਲੈਣ ਦਾ ਹੈ। ਸ਼ਬਦ ਮੇਰਾ ਗੁਰੂ ਹੈ ਤੇ ਮੇਰੀ ਸੁਰਤੀ ਸ਼ਬਦ ਦੀ ਮੁਰੀਦ ਹੈ)

ਉਪਰੋਕਤ ਤੋਂ ਪ੍ਰਤੱਖ ਹੈ ਕਿ ਸ਼ਬਦ ਦਾ ਆਵੇਸ਼, ਸਿੱਖ ਸੁਰਤੀ ਦਾ ਮੂਲ ਪ੍ਰੇਰਨਾ ਸ੍ਰੋਤ ਹੈ, ਸ਼ਬਦ ਹੀ ਸਿੱਖ ਸੋਝੀ ਦਾ ਮੂਲ ਸਵਰ ਤੇ ਉਸਦੀ ਪ੍ਰਤਿਧੁਨੀ ਹੈ। ਗੁਰੂ ਪਦਵੀ ਪ੍ਰਾਪਤ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ਼ਬਦ ਦੀ ਭਾਵਨਾ ਦੇ ਭਿੰਨ-ਭਿੰਨ ਤੱਤਾਂ ਦਾ ਸੰਸਲੇਸ਼ਣਕ ਸੰਜੋਗ ਹਨ। ਸਿੱਖ ਚੇਤਨਾ ਵਿਚ ਸਬਦੁ ਦੇ ਵਿਅੰਜਨ ਨੂੰ, ਗੁਰਬਾਣੀ ਰੂਪ ਵਿਚ ਸੁਰਤ ਨਾਲ ਜੋੜ ਕੇ, ਨਾਮ ਸਿਮਰਨ ਕਰਨ ਦਾ ਨਾਮ ਬੰਦਗੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਿਨਾਂ, ਸ਼ਾਇਦ ਦੁਨੀਆ ਦੇ ਕਿਸੇ ਵੀ ਧਰਮ ਗੁਰੂ ਜਾਂ ਪੈਗ਼ੰਬਰ ਨੇ 'ਅੱਖਰ' ਦੀ ਕੁਵਤ (ਤਾਕਤ/ਸ਼ਕਤੀ) ਅਤੇ ਸਲਾਹੀਅਤ ਦਾ ਤਜ਼ਕਰਾ (ਜ਼ਿਕਰ) ਨਹੀਂ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਕਿਸੇ ਵੀ ਅਨੁਭੂਤੀ ਅਤੇ ਅਨੁਭਵ ਦਾ ਸੰਚਾਰ ਕਰਨ ਵਿਚ 'ਅੱਖਰ' ਦੀ ਸੰਚਾਰਨ ਯੋਗਤਾ, ਸਰਲ-ਪੁੱਜਤ, ਬਰਕਤ ਅਤੇ ਅੱਖਰ ਦੇ ਗੁਣਾਂ ਦੀ ਇਨਸਾਨੀ ਜ਼ਿੰਦਗੀ ਅਤੇ ਰਿਸ਼ਤਿਆਂ ਦੇ ਨਿਰਬਾਹਨ ਵਿਚਲੀ ਭੂਮਿਕਾ ਦਾ ਤਫ਼ਸੀਲੀ (ਭਿੰਨ-ਭਿੰਨ) ਵਿਵਰਨ 'ਜਪੁਜੀ ਸਾਹਿਬ' ਵਿਚ ਇਸ ਤਰ੍ਹਾਂ ਫ਼ੁਰਮਾਉਂਦੇ ਹਨ ;

*ਅਖਰੀ ਨਾਮੁ ਅਖਰੀ ਸਾਲਾਹ॥*
*ਅਖਰੀ ਗਿਆਨੁ ਗੀਤ ਗੁਣ ਗਾਹ॥*
*ਅਖਰੀ ਲਿਖਣੁ ਬੋਲਣੁ ਬਾਣਿ॥*
*ਅਖਰਾ ਸਿਰਿ ਸੰਜੋਗੁ ਵਖਾਣਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪)*

**ਸਾਬਕਾ ਡਿਪਟੀ ਸਪੀਕਰ, ਪੰਜਾਬ ਵਿਧਾਨ ਸਭਾ। ਮੋ. +੯੧੯੮੧੪੦੩੩੩੬੨*

ਭਾਵ: ਅੱਖਰ ਦੀ ਹੋਂਦ ਅਤੇ ਸਮਝ ਤੋਂ ਬਿਨਾਂ ਪਰਮਾਤਮਾ ਦੇ ਨਾਮ ਦੀ ਉਪਾਸਨਾ ਸੰਭਵ ਨਹੀਂ, ਅੱਖਰ ਤੋਂ ਬਿਨਾਂ ਵਾਹਿਗੁਰੂ ਦੀ ਉਸਤਤੀ ਤੇ ਸਿਫ਼ਤ ਸੰਭਵ ਨਹੀਂ, ਕੀਰਤੀ ਤੇ ਮਹਿਮਾ ਦਾ ਗੁਣਗਾਣ ਅੱਖਰ ਤੋਂ ਬਿਨਾਂ ਨਹੀਂ ਹੋ ਸਕਦਾ। ਅੱਖਰ ਰਾਹੀਂ ਹੀ ਮਨੁੱਖ ਦੀ ਸੋਝੀ ਵਿਚ ਰੂਹਾਨੀ ਗਿਆਨ ਅਤੇ ਦਾਨਾਈ ਦਾ ਪ੍ਰਵੇਸ਼ ਹੁੰਦਾ ਹੈ ਅਤੇ ਅੱਖਰ ਰਾਹੀਂ ਹੀ ਅਸੀਂ ਸ਼ੋਭਾ ਤੇ ਵਡਿਆਈ ਦੇ ਗੀਤ ਗਾਂਵਦੇ ਹਾਂ। ਅੱਖਰ ਹੀ ਲਿਖਤ ਤੇ ਇਬਾਰਤ ਨੂੰ ਜਨਮ ਦਿੰਦਾ ਹੈ ਅਤੇ ਅੱਖਰ ਹੀ ਸਾਡੀ ਬੋਲਬਾਣੀ ਦਾ ਸਿਰਜਕ ਹੈ। ਅੱਖਰ ਦੀ ਯੋਗ ਵਰਤੋਂ ਵਿਹਾਰ ਰਾਹੀਂ, ਅੱਖਰ ਸਾਡੀ ਹਯਾਤੀ ਦੇ ਦਸਤੂਰਾਂ, ਰੀਤਾਂ, ਰਿਵਾਜਾਂ, ਪਰਿਪਾਟੀਆਂ, ਇਨਸਾਨੀ ਰਿਸ਼ਤਿਆਂ ਤੇ ਸੰਜੋਗਾਂ ਦੀ ਤਰਜਮਾਨੀ ਕਰਦਾ ਹੈ। ਅੱਖਰ ਦੇ ਸੰਦਰਭ ਵਿਚ, ਇਕ ਗੱਲ ਵਿਸ਼ੇਸ਼ ਤੌਰ 'ਤੇ ਧਿਆਨ ਰੱਖਣ ਯੋਗ ਹੈ, ਕਿ ਅੱਖਰ ਸਾਡਾ ਉਦੋਂ ਤਕ ਹੀ ਹੈ, ਜਦੋਂ ਤਕ ਬੋਲਿਆ ਨਹੀਂ ਗਿਆ, ਅੱਖਰ ਸਾਡੀ ਜ਼ੁਬਾਨ ਤੋਂ ਉਚਾਰੇ ਜਾਣ ਸਾਰ ਹੀ ਪਰਾਇਆ ਹੋ ਜਾਂਦਾ ਹੈ ਅਤੇ ਉਸ ਦੇ ਭਾਵ-ਅਰਥ ਵੀ ਕਈ ਵਾਰ ਉਹ ਨਹੀਂ ਰਹਿੰਦੇ, ਜਿਸ ਮੁਰਾਦ ਅਤੇ ਭਾਵਨਾ ਨਾਲ ਅੱਖਰ ਉਚਾਰਿਆ ਗਿਆ ਹੁੰਦਾ ਹੈ। ਅੱਖਰ ਦੀ ਇਸ ਚੰਚਲਤਾ ਤੇ ਨਾਜ਼ਕ ਮਿਜ਼ਾਜੀ ਕਾਰਨ ਹੀ ਇਹ ਕਹਾਵਤ ਬਣੀ ਹੋਈ ਹੈ ਕਿ— 'ਪਹਿਲਾਂ ਤੋਲੋ, ਫਿਰ ਬੋਲੋ'।

ਅੱਖਰ ਦਾ ਵਜੂਦ ਨਿਸ਼ਚਲ ਨਹੀਂ, ਇਹ ਕਈ ਰੰਗ-ਰੂਪਾਂ ਵਿਚ ਦ੍ਰਿਸ਼ਟਮਾਨ ਹੁੰਦਾ ਹੈ, ਅੱਖਰ ਕਦੇ ਕਵਿਤਾ ਤੇ ਕਦੇ ਵਾਰਤਕ ਬਣਦਾ ਹੈ, ਅੱਖਰ ਕਦੇ ਗੀਤ ਤੇ ਕਦੇ ਗ਼ਜ਼ਲ ਬਣ ਕੇ ਸਾਡੀ ਸੂਖਮਤਾ ਨੂੰ ਛੋਂਹਦਾ ਹੈ, ਕਦੇ ਸੋਹਲਿਆਂ ਤੇ ਘੋੜੀਆਂ ਦਾ ਸ਼ਿੰਗਾਰ ਬਣ ਕੇ ਮਨੁੱਖੀ ਮਨ ਦੀਆਂ ਤਰੰਗਾਂ ਨੂੰ ਨੱਚਣ ਲਾ ਦਿੰਦਾ ਹੈ, ਤੇ ਕਦੇ ਮਰਸੀਏ (ਮਾਤਮੀਗੀਤ) ਦੀ ਹੂਕ ਬਣ ਕੇ ਦਿਲ ਦੀ ਵੇਦਨਾ ਤਕ ਅੱਪੜ ਜਾਂਦਾ ਹੈ। ਇਹ ਅੱਖਰ ਹੀ ਤਾਂ ਹੈ ਜਿਸ ਰਾਹੀਂ ਅਸੀਂ ਵੇਦਾਂ, ਪੁਰਾਣਾਂ ਅਤੇ ਸਿਮਰਤੀਆਂ ਦੀ ਪੁਰਾਤਨ ਗਿਆਨ ਪ੍ਰਣਾਲੀਆਂ ਤੀਕਰ ਅੱਪੜ ਸਕੇ ਹਾਂ। ਇਹ ਅੱਖਰ ਹੀ ਤਾਂ ਹੈ ਜਿਸ ਨੇ ਸੰਗਤਕਾਰ ਬਣ ਕੇ ਦੁਨੀਆ ਭਰ ਦੇ ਗਿਆਨ ਭੰਡਾਰਾਂ ਤਕ ਅਪੜਨ ਦੀ ਸਮਰੱਥਾ, ਮਨੁੱਖ ਨੂੰ ਦਿੱਤੀ ਹੈ। ਅੱਖਰ ਮਨੁੱਖ ਦੀ ਮਨੋਬਿਰਤੀ, ਹਾਵ-ਭਾਵ, ਸੰਵਾਦ ਅਤੇ ਅਭਾਵ ਦੇ ਪ੍ਰਗਟਾਅ ਦਾ ਸੂਖਮ ਜ਼ਰੀਆ ਹੈ। ਮਨੁੱਖ ਦੇ ਮਨ ਅੰਦਰ ਪਸਰੀ ਪਸ਼ੂ ਬਿਰਤੀ ਨੂੰ ਸੋਧ ਕੇ ਸੂਖਮਤਾਈ ਤਕ ਪਹੁੰਚਾਉਣ ਦੀ ਕਿਰਿਆ ਦਾ ਅਨੁਭਵ ਅਤੇ ਫੇਰ ਉਸ ਅਨੁਭਵ ਦੀ ਸੂਖਮਤਾ ਨੂੰ ਭਾਵ-ਵਿਰੇਚਨ (ਭੇਦਨ) ਅਤੇ ਮਨੋ-ਵਿਰੇਚਨ ਰਾਹੀਂ ਦੂਸਰਿਆਂ ਤਕ ਅਪੜਨ ਦਾ ਸਫ਼ਰ ਵੀ ਅੱਖਰ ਦੀ ਭਾਵ-ਵਿਅੰਜਨਾ ਰਾਹੀਂ ਹੀ ਪੂਰਾ ਹੁੰਦਾ ਹੈ। ਉਦਾਰ ਮਨ ਦੀ ਸੂਖਮਤਾ ਨੂੰ ਉਦਾਤ ਤੇ ਪ੍ਰਭਾਵਸ਼ਾਲੀ ਬਣਾਉਣ ਲਈ, ਸਹੀ ਅੱਖਰਾਂ ਦੀ ਚੋਣ ਅਤੇ ਉਨ੍ਹਾਂ ਦਾ ਭਾਵਪੂਰਤ ਉਚਾਰਨ ਬੇਹੱਦ ਜ਼ਰੂਰੀ ਹੈ, ਜੋ ਤੁਹਾਡੀ ਮਨੋ-ਵਿਗਿਆਨਕ ਦਸ਼ਾ ਅਤੇ ਸੰਬੋਧਨਾ ਨੂੰ ਸਹੀ ਰੂਪ ਵਿਚ ਪ੍ਰਸਤੁਤ ਕਰ ਸਕੇ। ਇਹ ਅੱਖਰਾਂ ਦੀ ਵਿਅੰਜਨਾ ਅਤੇ ਉਚਾਰਨ ਦੀ ਕਲਾ ਹੀ ਹੈ, ਜੋ ਕਦੇ ਨ੍ਰਿਤ, ਕਦੇ ਗੀਤ, ਕਦੇ ਹਉਕੇ ਦੀ ਅਵਾਜ਼ ਬਣ ਕੇ

ਸਾਡੇ ਬੁੱਲ੍ਹਾਂ 'ਤੇ ਫਰਕਦਾ ਹੈ। ਅੱਖਰਾਂ ਦੀ ਸਹੀ ਚੋਣ ਤੇ ਤਰਤੀਬ, ਕਿਸੇ ਵੀ ਫ਼ਲਸਫ਼ੇ ਦੇ ਤੱਤ ਗਿਆਨ ਨੂੰ ਸਹੀ ਰੂਪ ਵਿਚ ਨਿਰਧਾਰਿਤ ਕਰਨ ਦੇ ਸਮਰੱਥ ਬਣਾਉਂਦੀ ਹੈ।

ਮੇਰਾ ਮੰਨਣਾ ਹੈ ਕਿ ਅੱਖਰ ਨਾ ਹੁੰਦਾ ਤਾਂ ਸਾਰਾ ਸੰਸਾਰ ਗੂੰਗਾ ਹੁੰਦਾ। ਸ੍ਰਿਸ਼ਟੀ ਦੇ ਸਿਰਜਣਹਾਰ ਨੇ ਅੱਖਰਾਂ ਨੂੰ ਅਵਾਜ਼ ਦੇ ਕੇ ਸਾਡੇ ਕੰਨਾਂ ਤਕ ਪਹੁੰਚਾਣ ਦਾ ਮੁਢਲਾ ਜ਼ਰੀਆ, ਸਾਡੀ ਮਾਂ ਨੂੰ ਬਣਾਇਆ ਹੈ। ਮਾਂ ਹੀ ਆਪਣੇ ਪਲੇਠੇ ਸੰਬੋਧਨਾਂ ਰਾਹੀਂ, ਸਾਡੀ ਹਯਾਤੀ ਨੂੰ ਸਿਲਸਿਲੇਵਾਰ ਤਰਬੀਅਤ ਅਤੇ ਜੀਵਨ-ਜਾਚ ਨੂੰ ਤਰਤੀਬਾਂ ਅਤੇ ਤਰਜੀਹਾਂ ਦੀ ਸੋਝੀ ਦਿੰਦੀ ਹੈ। ਮਾਂ ਆਪਣੇ ਸ਼ੀਰੀ ਬੋਲਾਂ ਅਤੇ ਸੈਨਤਾਂ ਰਾਹੀਂ ਸਾਡੇ ਆਲ਼ੇ-ਦੁਆਲ਼ੇ ਘੁੰਮਦੇ ਇਨਸਾਨੀ ਰਿਸ਼ਤਿਆਂ ਦਾ ਤੁਅੱਰਫ਼ ਕਰਵਾਉਂਦੀ ਹੈ, ਇਸੇ ਲਈ ਹੀ ਤਾਂ ਸਾਡੀ ਬੋਲੀ, ਮਾਂ-ਬੋਲੀ ਬਣ ਕੇ, ਮਾਂ ਦੀ ਹੋਂਦ-ਹਸਤੀ ਵਿਚ ਅਭੇਦ ਕਰ ਲੈਂਦੀ ਹੈ। ਇਸੇ ਲਈ ਹੀ ਤਾਂ ਹਰ ਮਨੁੱਖ ਲਈ ਮਾਂ ਅਤੇ ਮਾਂ-ਬੋਲੀ (ਮਾਦਰੀ-ਜ਼ੁਬਾਨ) ਦਾ ਵਿਛੋੜਾ, ਦਾਸਤਾਂ ਬਣ ਕੇ, ਸਾਰੀ ਉਮਰ ਦੇ ਵਿਗੋਚਿਆਂ ਦੀ ਕਸਕ ਵਾਂਗ ਸਦਾ ਸੱਜਰਾ ਰਹਿੰਦਾ ਹੈ। ਮਾਂ ਭਾਵੇਂ ਰਵ੍ਹੇ ਭਾਵੇਂ ਨਾ ਰਵ੍ਹੇ ਪਰ ਮਾਂ-ਬੋਲੀ, ਸਾਡੀ ਮਾਂ ਦੀ ਯਾਦ ਬਣ ਕੇ, ਸਾਡੇ ਜੀਵਨ ਦੀ ਆਖਰੀ ਧੜਕਣ ਤਕ ਸਾਡੇ ਸਵਾਸਾਂ ਵਿਚ ਰਵਾਂ ਰਹਿੰਦੀ ਹੈ।

ਅੱਖਰ ਜਦੋਂ ਸ਼ਬਦ ਬਣ ਕੇ ਨਾਮ ਬਣਦਾ ਹੈ ਤਦ ਅੱਖਰ ਅਸਰੀਰੀ ਬੋਧ, ਗਿਆਨ ਅਤੇ ਧਿਆਨ ਦਾ ਸੋਮਾ ਬਣਦਾ ਹੈ। ਅੱਖਰ ਹੀ ਈਸ਼ਵਰੀ ਧਿਆਨ ਦੀ ਮਗਨਤਾ ਵਿਚ ਲੀਨ ਹੋਣ ਅਤੇ ਵਿਸਮਾਦੀ ਅਵਸਥਾ ਤੋਂ ਸਮਾਧੀ ਅਵਸਥਾ ਤੀਕਰ, ਅੱਖਰ ਹੀ 'ਸਬਦੁ' ਰੂਪ ਹੋ ਕੇ ਸਾਡੀ ਰੂਹ ਦੀ ਲਿਵ ਨੂੰ ਈਸ਼ਵਰੀ ਦਵਾਰ ਤਕ ਲੈ ਜਾਂਦਾ ਹੈ। ਅੱਖਰ ਦੇ 'ਸਬਦੁ' ਰੂਪ ਬਣ ਜਾਣ ਦੀ ਜੁਗਲਬੰਦੀ ਅਤੇ ਜੁਜਬੰਦੀ ਦੀ ਪ੍ਰਕਿਰਿਆ ਦਾ ਵਿਸ਼ਲੇਸ਼ਣ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿਚ ਇਸ ਤਰ੍ਹਾਂ ਕੀਤਾ ਹੈ ;

*ਜਤੁ ਪਾਹਾਰਾ ਧੀਰਜ ਸੁਨਿਆਰੁ॥*
*ਅਹਰਣਿ ਮਤਿ ਵੇਦੁ ਹਥੀਆਰੁ॥*
*ਭਉ ਖਲਾ ਅਗਨਿ ਤਪ ਤਾਉ॥*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥*
*ਘੜੀਐ ਸਬਦੁ ਸਚੀ ਟਕਸਾਲ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮)*

ਅਰਥਾਤ ਈਸ਼ਵਰੀ ਗਿਆਨ ਦੀ ਸੱਚੀ ਟਕਸਾਲ ਦੇ ਸੁਆਰਨੇ ਦੀ, ਕਠਨ ਪ੍ਰਕਿਰਿਆ ਵਿੱਚੋਂ ਗੁਜ਼ਰ ਕੇ, ਅੱਖਰ 'ਸਬਦੁ' ਦਾ ਰੂਪ ਗ੍ਰਹਿਣ ਕਰਦਾ ਹੈ ਅਤੇ 'ਸਬਦੁ' ਗੁਰਬਾਣੀ ਦਾ ਮੂਲ ਮੰਤਰ ਅਤੇ 'ਨਾਮ' ਬਣ ਕੇ, ਰੂਹਾਨੀ ਬੋਧ ਦੀ ਉਪਾਸਨਾ ਦਾ ਆਧਾਰ ਬਣਦਾ ਹੈ ਅਤੇ ਮਨੁੱਖੀ ਸਿਮਰਤੀ ਦੀਆਂ ਤਰੰਗਾਂ ਨੂੰ ਰੂਹਾਨੀ ਅਨੰਦ ਨਾਲ ਇੱਕਸੁਰ ਕਰ ਦਿੰਦਾ ਹੈ। ਨਾਮ ਸਿਮਰਨ ਕਾਰਨ ਰੂਹਾਨੀ ਅਨੰਦ ਦੀ ਅਵਸਥਾ ਵਿਚ ਪੁੱਜੀ ਰੂਹ ਦੇ ਵਿਸਮਾਦੀ ਅਨੁਭਵ ਨੂੰ ਬਿਅਨ ਕਰ ਸਕਣਾ, ਅੱਖਰਾਂ ਦੀ ਸੀਮਾ ਤੋਂ ਬਾਹਰ ਦੀ ਗੱਲ ਹੈ। ■

# ਗੁਰਬਾਣੀ ਉਚਾਰਨ ਅਤੇ ਲਿਪੀਅੰਤਰਨ : ਨੇਮਬੱਧ ਸੰਜਮ ਦਾ ਕੁੰਡਾ ਜ਼ਰੂਰੀ

*-ਡਾ. ਚਮਕੌਰ ਸਿੰਘ**

ਉਚਾਰਨ (pronunciation) ਦਾ ਸੰਬੰਧ ਮਨੁੱਖੀ ਬੋਲੀ/ਬੋਲਾਂ ਦੇ ਧੁਨੀ-ਪ੍ਰਬੰਧ ਨਾਲ ਹੈ। ਸਾਹ ਪ੍ਰਕਿਰਿਆ ਦੀ ਮਦਦ ਨਾਲ ਜਦ ਫੇਫੜਿਆਂ ਦੀ ਹਵਾ ਵੱਖ-ਵੱਖ ਅੰਤਰੀਵ ਅੰਗਾਂ - ਗਲੇ, ਜਬਾੜੇ, ਦੰਦਾਂ, ਬੁਲ੍ਹਾਂ, ਬੁਟਾਂ, ਤਾਲੂਏ, ਕਾਂ ਆਦਿ ਨਾਲ ਘਸਰ ਕੇ ਜੀਭ ਦੀਆਂ ਵੱਖ-ਵੱਖ ਕਿਰਿਆਵੀ-ਦਸ਼ਾਵਾਂ (actionary positions) ਰਾਹੀਂ ਮੂੰਹ-ਨੱਕ ਦੇ ਅੰਦਰ-ਬਾਹਰ ਗਤੀਮਾਨ ਹੁੰਦੀ ਹੈ ਤਾਂ ਬੋਲ ਜਾਂ ਉਚਾਰ-ਧੁਨੀਆਂ ਪੈਦਾ ਹੁੰਦੀਆਂ ਹਨ। ਮਨੁੱਖ ਆਪਣੇ ਮੂੰਹ ਦੇ ਇਨ੍ਹਾਂ ਉਚਾਰ-ਅੰਗਾਂ ਦੀ ਵਰਤੋਂ ਦੁਆਰਾ ਵੱਖ-ਵੱਖ ਕਿਰਿਆਵੀ-ਦਸ਼ਾਵਾਂ ਰਾਹੀਂ ਜਦ ਇਕ ਖਾਸ ਤਰਤੀਬ ਵਿਚ ਕੁਝ ਵਿਸ਼ੇਸ਼ ਧੁਨੀਆਂ ਕਢਦਾ ਹੈ ਤਾਂ ਮੌਖਿਕ ਪੱਧਰ ਦੇ ਭਾਸ਼ਾਈ ਬੋਲਾਂ ਦਾ ਨਿਰਮਾਣ ਹੁੰਦਾ ਹੈ।

ਇਨ੍ਹਾਂ ਮੌਖਿਕ ਉਚਾਰ ਧੁਨੀਆਂ ਨੂੰ ਲਿਖਤੀ ਰੂਪ ਵਿਚ ਦਰਸਾਉਣ ਲਈ ਜਿਹੜੇ ਚਿੰਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ, ਉਨ੍ਹਾਂ ਨੂੰ ਸਮੂਹਿਕ ਰੂਪ ਵਿਚ ਲਿਪੀ ਕਿਹਾ ਜਾਂਦਾ ਹੈ। ਅਕਸਰ ਦੁਨੀਆ ਦੇ ਵੱਖ-ਵੱਖ ਖੇਤਰਾਂ ਦੀਆਂ ਭਾਸ਼ਾਵਾਂ ਦੇ ਆਪੋ ਆਪਣੇ ਲਿਪੀ ਚਿੰਨ੍ਹ ਹੁੰਦੇ ਹਨ। ਜਦ ਕਿਸੇ ਵੀ ਇਨਸਾਨ ਨੇ ਆਪਣੀ ਭਾਸ਼ਾ ਦੇ ਕਥਨਾਂ/ਬੋਲਾਂ ਨੂੰ ਦੂਜੀ ਭਾਸ਼ਾ ਵਾਲੇ ਲੋਕਾਂ ਤਕ ਹੂਬਹੂ ਲਿਜਾਣਾ/ਪਹੁੰਚਾਣਾ ਹੁੰਦਾ ਹੈ, ਤਾਂ ਉਨ੍ਹਾਂ ਨੂੰ ਉਸ ਦੂਜੀ ਭਾਸ਼ਾ ਦੇ ਲਿਪੀ-ਚਿੰਨ੍ਹਾਂ ਵਿਚ ਦਰਸਾਉਣਾ ਪੈਂਦਾ ਹੈ। ਇਸੇ ਤਰ੍ਹਾਂ ਕਿਸੇ ਦੂਜੀ ਭਾਸ਼ਾ ਦੇ ਕਥਨਾਂ/ਬੋਲਾਂ ਨੂੰ ਆਪਣੀ ਲਿਪੀ ਵਿਚ ਲਿਖਣਾ ਹੋਵੇ ਤਾਂ ਵੀ ਇਸੇ ਪ੍ਰਕਿਰਿਆ ਵਿਚੋਂ ਗੁਜ਼ਰਨਾ ਪੈਂਦਾ ਹੈ। ਇਕ ਲਿਪੀ ਤੋਂ ਦੂਜੀ ਲਿਪੀ ਵਿਚ ਭਾਸ਼ਾਈ ਕਥਨਾਂ ਦੇ ਰੂਪਾਂਤਰਨ ਦੀ ਇਸ ਪ੍ਰਕਿਰਿਆ ਨੂੰ ਲਿਪੀਅੰਤਰਨ (Transliteration) ਦਾ ਨਾਮ ਦਿੱਤਾ ਜਾਂਦਾ ਹੈ।

ਚੇਤੇ ਰਹੇ, ਕਿਸੇ ਭਾਸ਼ਾਈ ਪਾਠ ਦਾ ਉਚਾਰਨ ਅਤੇ ਉਸ ਦਾ ਕਿਸੇ ਦੂਜੀ ਲਿਪੀ ਵਿਚ ਰੂਪਾਂਤਰਨ (ਲਿਪੀਅੰਤਰਨ) ਪਰਸਪਰ ਜੁੜਵੀਂ ਪ੍ਰਕਿਰਿਆ ਹੈ। ਇਨ੍ਹਾਂ ਨੂੰ ਇਕ-ਦੂਜੇ ਤੋਂ ਨਿਖੇੜਨਾ ਸੰਭਵ ਨਹੀਂ। ਹਰ ਲਿਖਤੀ ਪਾਠ, ਭਾਸ਼ਾਈ ਬੋਲਾਂ ਉਤੇ ਆਧਾਰਤ ਹੁੰਦਾ ਹੈ। ਇਸੇ ਲਈ ਲਿਪੀਅੰਤਰਨਕਾਰ, ਲਿਪੀਅੰਤਰਨ ਪ੍ਰਕਿਰਿਆ ਦੌਰਾਨ ਪਹਿਲਾਂ ਲਿਖਤੀ ਪਾਠ ਦੇ ਉਚਾਰਨ ਨਾਲ ਸੰਬੰਧਤ ਧੁਨੀ-ਪ੍ਰਬੰਧ ਨੂੰ ਤਲਾਸ਼ਦਾ ਹੈ ਅਤੇ ਫਿਰ ਉਸ ਦੀ ਪਾਲਣਾ ਜਾਂ ਪੈਰਵੀ ਕਰਦਾ ਹੋਇਆ ਇਕ ਨਵੇਂ ਚਿੰਨ੍ਹ-ਪ੍ਰਬੰਧ ਵਿਚ ਢਾਲ ਕੇ ਪੇਸ਼ ਕਰਦਾ ਹੈ। ਇਸ ਤਰ੍ਹਾਂ ਭਾਸ਼ਾ-ਵਿਗਿਆਨਕ ਦ੍ਰਿਸ਼ਟੀ ਤੋਂ ਉਚਾਰਨ ਅਤੇ ਲਿਪੀਅੰਤਰਨ, ਦੋਨਾਂ ਪ੍ਰਕਿਰਿਆਵਾਂ ਦਾ ਮੂਲ-ਆਧਾਰ ਭਾਸ਼ਾਈ ਪਾਠ ਹੈ।

---

**ਡਾਇਰੈਕਟਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ ਐਡਵਾਂਸ ਸਟਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ, ਪਟਿਆਲਾ-੧੪੭੦੦੨; ਮੋ. +੯੧੯੪੧੭੯-੩੫੪੭੪, ੮੭੨੭੦-੭੭੭੨੫*

ਉਚਾਰਨ ਵਖਰੇਵੇਂ : ਕੁਦਰਤੀ ਵੀ - ਸਭਿਆਚਾਰਕ ਵੀ

ਹਰ ਇਨਸਾਨ ਦੇ ਬੋਲਣ ਦਾ ਲਹਿਜਾ ਵੱਖੋ-ਵੱਖਰਾ ਹੈ। ਹਰ ਇਕ ਦੀ ਆਵਾਜ਼ ਦੀ ਸੁਰ, ਟੋਨ (ਉੱਚੀ-ਨੀਵੀਂ, ਹਲਕੀ-ਭਾਰੀ, ਸਹਜ-ਤੇਜ਼ ਆਦਿ) ਅਤੇ ਸ਼ੈਲੀ ਵੱਖੋ-ਵੱਖਰੀ ਹੈ। ਇਸ ਦੇ ਅਨੇਕ ਕਾਰਨ ਹਨ - ਉਮਰ (ਬਚਪਨ-ਜਵਾਨੀ-ਬੁਢੇਪਾ), ਲਿੰਗ (ਮਰਦ-ਇਸਤਰੀ), ਸਰੀਰਕ ਬਨਾਵਟ, ਸਾਹ ਦੀ ਗਤੀ, ਦਿਲ ਧੜਕਣ ਦੀ ਲੈਅ, ਮਨੋਵਿਗਿਆਨਕ, ਵਿਰਾਸਤੀ, ਵਾਤਾਵਰਨਕ ਆਦਿ। ਵਿਰਸੇ ਦੇ ਤੱਤ, ਮਾਤਾ ਪਿਤਾ ਦੇ ਜੀਨਜ਼ ਰਾਹੀਂ ਮਿਲਦੇ ਹਨ; ਜਦਕਿ ਵਾਤਾਵਰਨ ਵਿਚ ਕੁਦਰਤੀ ਅਤੇ ਸਭਿਆਚਾਰਕ ਤੱਤਾਂ ਦੇ ਪ੍ਰਭਾਵ ਸ਼ਾਮਲ ਹੁੰਦੇ ਹਨ। ਵਾਤਾਵਰਨਕ ਤੱਤਾਂ ਵਿਚ ਪਰਵਰਿਸ਼ ਅਤੇ ਸਿਖਲਾਈ ਦੇ ਵਖਰੇਵੇਂ ਵੀ ਸ਼ਾਮਲ ਹਨ। ਮਨੋਵਿਗਿਆਨਕ ਪੱਖੋਂ ਮਾਨਵੀ ਸੰਵੇਦਨਾਵਾਂ, ਮਨੋਭਾਵ ਅਤੇ ਜਜ਼ਬੇ - ਮਨੁੱਖੀ ਆਵਾਜ਼ ਦੀ ਸੁਰ, ਲੈਅ ਅਤੇ ਰਵਾਨੀ ਨੂੰ ਪ੍ਰਭਾਵਿਤ/ਵੱਖਰਾ ਕਰਦੇ ਹਨ। ਖੁਸ਼ੀ-ਗਮੀ, ਰੋਣ-ਹੱਸਣ, ਤੁਰਨ-ਨੱਸਣ, ਬੈਠਣ-ਲੇਟਣ, ਖਾਣ-ਪੀਣ ਸਮੇਤ ਮਾਨਵੀ ਵਿਵਹਾਰ ਦੀਆਂ ਵੱਖ-ਵੱਖ ਕਿਰਿਆਵਾਂ ਜਾਂ ਅਵਸਥਾਵਾਂ ਸਮੇਂ ਬੋਲਣ ਦਾ ਲਹਿਜਾ/ਸਰੂਪ ਵੱਖ-ਵੱਖ ਹੁੰਦਾ ਹੈ; ਭਾਵ ਬੋਲ-ਸੁਰ (ਅਵਾਜ਼) ਬਦਲਦੀ ਰਹਿੰਦੀ ਹੈ।

ਭਾਸ਼ਾਵਾਂ ਦੇ ਖੇਤਰ ਵਿਚ ਇਸ ਉਚਾਰਨ ਵਿਭਿੰਨਤਾਵਾਂ ਦੇ ਉਪਰੋਕਤ ਕਾਰਕਾਂ ਤੋਂ ਇਲਾਵਾ ਹੋਰ ਵੀ ਕਈ ਕਾਰਕ ਹਨ, ਜਿਨ੍ਹਾਂ ਦੇ ਪ੍ਰਭਾਵ ਕਰਕੇ ਉਚਾਰਨ ਵਿਭਿੰਨਤਾ ਦ੍ਰਿਸ਼ਟੀਗੋਚਰ ਹੁੰਦੀ ਹੈ; ਜਿਵੇਂ : ਇਤਿਹਾਸਿਕ, ਭੂਗੋਲਿਕ (ਇਲਾਕਾਈ), ਧਾਰਮਿਕ, ਸਮਾਜਿਕ, ਸਭਿਆਚਾਰਕ, ਰਾਜਨੀਤਕ, ਆਰਥਿਕ, ਜਾਤੀ, ਨਸਲੀ ਆਦਿ। ਇਨ੍ਹਾਂ ਬਾਰੇ ਵਿਸਤਾਰ-ਪੂਰਵਕ ਵਿਆਖਿਆ ਵੱਖਰੀ ਵਿਚਾਰ ਦਾ ਵਿਸ਼ਾ ਹੈ। ਦੇਸ-ਕਾਲ ਦੀ ਵਿਭਿੰਨਤਾ ਦੇ ਚਲਦਿਆਂ ਭਾਰਤੀ, ਯੂਰਪੀ, ਅਰਬੀ, ਅਫਰੀਕਨ, ਚੀਨੀ ਲੋਕਾਂ ਦੇ ਉਚਾਰਨ ਵੱਖੋ-ਵੱਖਰੇ ਹਨ; ਭਾਸ਼ਾਈ ਧੁਨੀਆਂ ਅਤੇ ਧੁਨੀ-ਚਿੰਨ੍ਹ ਵੱਖੋ-ਵੱਖਰੇ ਹਨ। ਇਹ ਵਿਭਿੰਨਤਾਵਾਂ ਅਤੇ ਵਖਰੇਵੇਂ - ਕੁਦਰਤੀ ਪ੍ਰਭਾਵ ਅਧੀਨ ਜੈਵਿਕ (organic) ਹਨ; ਵਿਰਾਸਤੀ ਪ੍ਰਭਾਵ ਅਧੀਨ ਨਸਲੀ (ethinic) ਅਤੇ ਸਮਾਜਿਕ-ਆਰਥਿਕ-ਰਾਜਨੀਤਕ-ਸਭਿਆਚਾਰਕ-ਇਤਿਹਾਸਿਕ-ਭੂਗੋਲਿਕ ਪ੍ਰਭਾਵਾਂ ਅਧੀਨ ਵਾਤਾਵਰਨਿਕ (environmental) ਹੈ।

ਕਹਿਣ ਤੋਂ ਭਾਵ ਉਚਾਰਨ ਦਾ ਅਧਿਐਨ ਕਿਸੇ ਇਕ ਅਨੁਸ਼ਾਸਨ ਦੇ ਵੱਸ ਦਾ ਵਿਸ਼ਾ ਨਹੀਂ। ਇਸ ਵਿਸ਼ੇ ਦੀ ਅਧਿਐਨ-ਪ੍ਰਕਿਰਤੀ ਬਹੁਪੱਖੀ, ਬਹੁਦਿਸ਼ਾਵੀ ਅਤੇ ਬਹੁਅਨੁਸ਼ਾਸਨੀ ਹੈ। ਇਸ ਬਾਰੇ ਕੋਈ ਵੀ ਸਥਿਰ, ਸਥਾਈ ਜਾਂ ਪੱਕੀ ਰਾਇ ਪੇਸ਼ ਕਰਨਾ ਅਧੂਰੀ ਸਮਝ ਦਾ ਪ੍ਰਗਟਾਵਾ ਹੋਵੇਗਾ।

ਗੁਰਬਾਣੀ ਉਚਾਰਨ : ਵਿਭਿੰਨਤਾ ਅਤੇ ਵਖਰੇਵੇਂ ਕਿਉਂ?

ਗੁਰਬਾਣੀ, ਵੱਖ-ਵੱਖ ਸਮੇਂ-ਸਥਾਨ ਨਾਲ ਸੰਬੰਧਤ ਧਾਰਮਿਕ-ਸਭਿਆਚਾਰਕ-ਭਾਸ਼ਾਈ ਵੰਨਸੁਵੰਨਤਾਵਾਂ ਨਾਲ ਭਰਪੂਰ ਅਤੇ ਵਿਭਿੰਨ ਵਰਗਾਂ ਨੂੰ ਸੰਬੋਧਿਤ ਰੂਹਾਨੀ-ਵਿਸਮਾਦੀ ਪ੍ਰਵਚਨ ਹੈ। ਇਸ ਦਾ ਪਵਿੱਤਰ ਪਾਠ, ਏਨੀਆਂ ਭਾਸ਼ਾਈ ਵੰਨਸੁਵੰਨਤਾਵਾਂ ਨੂੰ ਸਮੋਈ ਬੈਠਾ ਹੈ ਜੋ ਕਾਲਗਤ ਪੱਖੋਂ ਗਿਆਰ੍ਹਵੀਂ ਸਦੀ ਤੋਂ ਸਤਾਰਵੀਂ ਸਦੀ ਤਕ ਅਤੇ ਸਥਾਨਗਤ ਪੱਖੋਂ ਧਰਤੀ ਦੇ ਦੱਖਣੀ ਏਸ਼ੀਆ ਵਿਚ ਭਾਰਤੀ ਉਪ-ਮਹਾਂਦੀਪ ਦੇ ਵਿਸ਼ਾਲ ਭੂਗੋਲਿਕ ਖਿੱਤੇ ਨਾਲ ਸਰੋਕਾਰ ਰੱਖਦੀਆਂ ਹਨ। ਏਨੀ ਵੰਨਸੁਵੰਨਤਾ ਅਤੇ ਵਿਸ਼ਾਲਤਾ

ਨਾਲ ਸੰਬੰਧਤ ਪਾਠ ਦੇ ਭਾਸ਼ਾਈ ਕਲੇਵਰ/ਚੌਖਟੇ ਵਿਚ ਉਚਾਰਨ ਦੇ ਵਖਰੇਵੇਂ ਜਾਂ ਵਿਭਿੰਨਤਾ ਇਕ ਕੁਦਰਤੀ ਵਰਤਾਰਾ ਹੈ।

ਗੁਰਬਾਣੀ ਦਾ ਪਾਠ ਕਰਨ ਵਾਲੇ ਵੱਖ-ਵੱਖ ਮਾਨਵੀ ਵਰਗਾਂ – ਧਾਰਮਿਕ, ਸਭਿਆਚਾਰਕ, ਭਾਸ਼ਾਈ, ਭੂਗੋਲਿਕ, ਕਿੱਤਾਕਾਰੀ, ਲਿੰਗਕ, ਨਸਲੀ, ਜਾਤੀ, ਜਿਨਸੀ ਆਦਿ – ਨਾਲ ਸੰਬੰਧਤ ਹੋਣ ਕਰਕੇ ਉਚਾਰਨ ਵਿਭਿੰਨਤਾ ਅਤੇ ਵਖਰੇਵੇਂ ਸੁਭਾਵਿਕ ਹਨ। ਦੂਜੇ ਪਾਸੇ, ਕੁਝ ਤਾਂ ਭੋਲੇਪਣ ਕਾਰਨ ਅਤੇ ਕੁਝ ਅਗਿਆਨਵੱਸ ਹੋ ਕੇ ਆਪੂੰ ਸਿਰਜੀਆਂ ਕਲਪਿਤ ਮਿੱਥਾਂ ਨੇ ਗੁਰਬਾਣੀ ਦੇ ਉਚਾਰਨ ਵਖਰੇਵਿਆਂ ਜਾਂ ਵਿਭਿੰਨਤਾਵਾਂ ਨੂੰ ਇਕ ਗੁੰਝਲਦਾਰ ਸਮੱਸਿਆ ਬਣਾ ਦਿੱਤਾ ਹੈ। ਵਿਅਕਤੀਗਤ ਅਤੇ ਧਿਰਾਂ-ਧੜਿਆਂ ਦੀ ਸੰਕੀਰਨ ਸੋਚਣੀ ਅਤੇ ਪ੍ਰਬਲ ਸਮੂਹਿਕ ਹਉਮੈਂ ਨੇ ਇਸ ਵਰਤਾਰੇ ਨੂੰ ਹੋਰ ਵੀ ਪੀਢਾ ਕਰ ਦਿੱਤਾ ਹੈ।

ਗੁਰਬਾਣੀ ਦੇ ਪਾਠ ਉਚਾਰਨ ਦੇ ਵਿਗਾੜਾਂ ਸੰਬੰਧੀ ਪਹਿਲਾਂ ਪੁਰਾਤਨ ਟਕਸਾਲਾਂ, ਸੰਪਰਦਾਵਾਂ ਬਹੁਤ ਜ਼ਿਆਦਾ ਸੁਚੇਤ ਸਨ, ਪਰੰਤੂ ਪੱਛਮੀ ਵਿੱਦਿਆ ਤੇ ਈਸਾਈ ਮਿਸ਼ਨਰੀਆਂ ਦੀਆਂ ਵਿਆਖਿਆ-ਵਿਧੀਆਂ ਜਾਂ ਪ੍ਰਚਾਰ-ਵਿਧੀਆਂ ਤੋਂ ਪ੍ਰਭਾਵਿਤ ਕੁਝ ਨਵੀਨ ਪ੍ਰਵਿਰਤੀ ਦੇ ਸਿੱਖ ਵਿਦਵਾਨਾਂ ਤੇ ਧਰਮ-ਪ੍ਰਚਾਰਕਾਂ ਨੇ ਜਾਣੇ-ਅਣਜਾਣੇ ਐਸੇ ਉਚਾਰਨ ਨਿਯਮ ਬਣਾ ਲਏ ਕਿ ਨੌਬਤ ਗੁਰਬਾਣੀ ਪਾਠ ਦੀ ਮੌਲਿਕਤਾ ਨਾਲ ਛੇੜਛਾੜ ਤਕ ਪਹੁੰਚ ਗਈ ਹੈ। ਇਸ ਬਾਰੇ ਸਾਡੇ ਬਹੁਗਿਣਤੀ ਧਾਰਮਿਕ ਆਗੂ, ਲੇਖਕ ਅਤੇ ਵਿਦਵਾਨ ਜਾਂ ਤਾਂ ਬੇਖਬਰ ਪ੍ਰਤੀਤ ਹੋ ਰਹੇ ਹਨ ਜਾਂ ਅਗਿਆਨਵੱਸ ਇਸ ਸਥਿਤੀ ਨੂੰ ਵਿਗਾੜਨ ਵਾਲੇ ਰੁਝਾਨ ਦੇ ਹੱਕ ਵਿਚ ਭੁਗਤ ਰਹੇ ਹਨ।

ਕਈ ਵਾਰ ਇਹ ਬਹਾਨਾ ਲਿਆ ਜਾਂਦਾ ਹੈ ਕਿ ਸ਼ਰਧਾ ਨਾਲ ਬਾਣੀ ਜਿਵੇਂ ਵੀ ਪੜ੍ਹੀ ਜਾਵੇ, ਪ੍ਰਵਾਨ ਹੋਣੀ ਚਾਹੀਦੀ ਹੈ। ਦਲੀਲ ਇਹ ਕਿ ਉਚਾਰਨ ਦੀ ਸ਼ੁਧਤਾ ਬਾਰੇ ਸਖਤ ਹਦਾਇਤਾਂ ਤੋਂ ਡਰਦੇ ਸ਼ਰਧਾਲੂ ਸਿੱਖ ਜਾਂ ਆਮ ਲੋਕ ਗੁਰਬਾਣੀ ਪੜ੍ਹਨ ਤੋਂ ਵਾਂਝੇ ਰਹਿ/ਦੂਰ ਚਲੇ ਜਾਣਗੇ। ਇਥੇ ਇਹ ਨੁਕਤਾ ਸਪੱਸ਼ਟ ਹੋਣਾ ਜ਼ਰੂਰੀ ਹੈ ਕਿ ਅਜਿਹੇ ਬਹਾਨੇ (excuses) ਜਾਂ ਛੋਟਾਂ (exemptions) ਆਮ ਸ਼ਰਧਾਲੂਆਂ (ਖੇਤੀ ਕਰਦੇ ਕਿਸਾਨਾਂ, ਮਜ਼ਦੂਰਾਂ, ਘਰੇਲੂ ਗ੍ਰਹਿਣੀਆਂ, ਦੁਕਾਨਦਾਰਾਂ, ਮੁਲਾਜ਼ਮਾਂ ਆਦਿ) ਤਕ ਸੀਮਤ ਰਹਿਣ ਤਾਂ ਸਮਝ ਆ ਸਕਦੀ ਹੈ; ਪਰੰਤੂ ਗ੍ਰੰਥੀਆਂ, ਕਥਾਵਾਚਕਾਂ, ਰਾਗੀਆਂ, ਢਾਡੀਆਂ, ਕਵੀਸ਼ਰਾਂ, ਗੁਰਬਾਣੀ ਅਧਿਆਪਕਾਂ, ਗੁਰਮਤਿ ਵਿਦਵਾਨਾਂ, ਖੋਜਾਰਥੀਆਂ, ਲੇਖਕਾਂ ਅਤੇ ਬੁਲਾਰਿਆਂ ਨੂੰ ਅਜਿਹੀਆਂ ਛੋਟਾਂ ਦੇਣ/ਮੰਗਣ ਦਾ ਰੁਝਾਨ ਬਹੁਤ ਖ਼ਤਰਨਾਕ ਸਾਬਤ ਹੋਵੇਗਾ।

ਯੂ-ਟਿਊਬ ਉਤੇ ਉਪਲਬਧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਇਕ ਬਾਣੀ ਦੇ ਕਈ ਕਈ ਉਚਾਰਨ-ਸੰਸਕਰਨ (versions) ਮੌਜੂਦ ਹਨ। ਇਨ੍ਹਾਂ ਉਚਾਰਨ-ਸੰਸਕਰਨਾਂ ਨੂੰ ਚੈੱਕ ਕਰਨ-ਕਰਵਾਉਣ ਦਾ ਕੋਈ ਵਿਧੀ-ਵਿਧਾਨ ਸਾਡੇ ਪਾਸ ਮੌਜੂਦ ਨਹੀਂ। ਜਿਸ ਦਾ ਜਿਵੇਂ ਜੀਅ ਕਰਦਾ ਹੈ, ਉਸੇ ਤਰ੍ਹਾਂ ਦੇ ਉਚਾਰਨ ਵਾਲਾ ਪਾਠ ਰਿਕਾਰਡ ਕਰਕੇ ਆਪੋ-ਆਪਣਾ ਵੱਖੋ-ਵੱਖਰਾ ਨਿੱਜੀ ਯੂ-ਟਿਊਬ ਚੈਨਲ ਬਣਾ ਕੇ ਅਪਲੋਡ ਕਰ ਦਿੰਦਾ ਹੈ; ਨਾ ਕੋਈ ਚੈਕਿੰਗ, ਨਾ ਪ੍ਰਵਾਨਗੀ...। ਗੁਰਬਾਣੀ ਦੇ ਰੋਮਨ ਲਿਪੀਅੰਤਰਨ ਦੀ ਜੋ ਬੁਰੀ ਹਾਲਤ ਅੱਜ ਨਜ਼ਰ ਆ ਰਹੀ ਹੈ, ਉਹ ਵੀ ਕਿਸੇ ਹਨੇਰਗਰਦੀ (anarchy) ਤੋਂ ਘੱਟ ਨਹੀਂ। ਦੁਖਾਂਤਕ ਪਹਿਲੂ ਇਹ ਵੀ ਹੈ ਕਿ ਮੂਲ ਗੁਰਮੁਖੀ ਪਾਠ ਦੀ ਪਰੂਫ-ਰੀਡਿੰਗ ਵੀ ਨਹੀਂ ਕੀਤੀ-ਕਰਵਾਈ ਜਾਂਦੀ; ਲੋੜ ਵੀ ਨਹੀਂ ਸਮਝੀ ਜਾਂਦੀ। ਸ਼ਰਧਾਵੱਸ ਹੋ ਕੇ ਪਾਠ ਰਿਕਾਰਡ ਕਰਨਾ

ਅਤੇ ਯੂ-ਟਿਊਬ ਵਰਗੀਆਂ ਵਿਸ਼ਵਵਿਆਪੀ ਪਾਸਾਰ ਵਾਲੀਆਂ ਸਾਈਟਾਂ ਉਤੇ ਅਪਲੋਡ ਕਰਨਾ ਸ਼ਲਾਘਾਯੋਗ ਉੱਦਮ ਹੈ; ਪਰੰਤੂ ਜਾਣੇ-ਅਣਜਾਣੇ ਬਿਨਾਂ ਕਿਸੇ ਪੜਚੋਲ/ਨਿਰੀਖਣ ਗੁਰਬਾਣੀ ਦੇ ਗ਼ਲਤ ਪਾਠ, ਥੋਕ ਵਿਚ ਅੱਖਾਂ ਮੀਟ ਕੇ ਅਪਲੋਡ ਕਰੀ ਜਾਣਾ, ਕਿਸੇ ਗੁਨਾਹ ਜਾਂ ਅਨਰਥ ਤੋਂ ਘੱਟ ਨਹੀਂ। ਇਸ ਦੇ ਦੂਰਰਸ ਨਤੀਜੇ ਬੇਹੱਦ ਖਤਰਨਾਕ ਸਾਬਤ ਹੋਣਗੇ।

ਕਈ ਸੱਜਣ ਤਾਂ ਉਚਾਰਨ ਨੂੰ ਸ਼ੁਧ ਕਰਨ ਦੇ ਨਾਮ ਉਤੇ ਗੁਰਬਾਣੀ ਦੇ ਪਾਵਨ ਪਾਠ (Text) ਨੂੰ ਸ਼ੁਧ ਕਰਨ ਤਕ ਚਲੇ ਗਏ ਹਨ; ਉਹ ਵੀ ਲਿਖਤੀ ਅਤੇ ਪ੍ਰਕਾਸ਼ਤ ਰੂਪ ਵਿਚ। ਪੰਥ ਦੀ ਅਗਵਾਈ ਕਰ ਰਹੀਆਂ ਸੰਸਥਾਵਾਂ ਨੂੰ ਇਸ ਵਰਤਾਰੇ ਦਾ ਪਹਿਲ ਦੇ ਆਧਾਰ ਉਤੇ ਨੋਟਿਸ ਲੈਣਾ ਬਣਦਾ ਹੈ। ਦਰਪੇਸ਼ ਸਮੱਸਿਆ ਦੇ ਕਾਰਗਰ ਹੱਲ ਲਈ ਕੋਈ ਨਿਯਮ-ਵਿਧਾਨ ਫੌਰੀ ਤੌਰ ਉਤੇ ਘੜਨ ਦੀ ਜ਼ਰੂਰਤ ਹੈ।

ਇੱਥੇ ਮੁੜ ਚੇਤਾਇਆ ਜਾਂਦਾ ਹੈ ਕਿ ਗੁਰਬਾਣੀ ਦੀ ਭਾਸ਼ਾ, ਅੱਜ ਤੋਂ ਚਾਰ ਸੌ ਸਾਲ ਤੋਂ ਲੈ ਕੇ ਦਸ ਸਦੀਆਂ ਪਹਿਲਾਂ ਦੀ ਭਾਸ਼ਾ ਹੈ। ਇਸ ਭਾਸ਼ਾ ਵਿਚ ਵੱਖ-ਵੱਖ ਸਮੇਂ ਅਤੇ ਵੱਖ-ਵੱਖ ਇਲਾਕਿਆਂ ਦੀਆਂ ਭਾਸ਼ਾਈ ਵੰਨਗੀਆਂ (ਭਾਸ਼ਾਵਾਂ/ਉਪ-ਭਾਸ਼ਾਵਾਂ) ਦੀ ਸ਼ਬਦਾਵਲੀ, ਵੱਡੀ ਮਾਤਰਾ ਵਿਚ ਸ਼ਾਮਲ ਹੋਈ ਹੈ। ਅਜਿਹੀ ਹਾਲਤ ਵਿਚ ਵੀਹਵੀਂ/ਇਕੀਵੀਂ ਸਦੀ ਦੀ ਪੰਜਾਬੀ ਦੇ ਅਜੋਕੇ ਉਚਾਰਨ ਨੂੰ ਗੁਰਬਾਣੀ ਦੀ ਭਾਸ਼ਾ ਉਤੇ ਠੋਸਣਾ, ਬਿਲਕੁਲ ਨਿਆਂਹੀਣ ਅਤੇ ਤਰਕਹੀਣ ਵਿਹਾਰ ਹੈ। ਗੁਰਬਾਣੀ ਦੀ ਭਾਸ਼ਾ ਨੂੰ ਕਿਸੇ ਇਕ ਭਾਸ਼ਾਈ ਸੀਮਾ ਵਿਚ ਬੰਨ੍ਹਣਾ, ਗੁਰਬਾਣੀ ਦੇ ਸੰਦੇਸ਼ ਨੂੰ ਤੰਗ ਦਾਇਰੇ ਵਿਚ ਸੀਮਤ ਕਰਨ ਵਾਲੀ ਗੱਲ ਹੈ।

ਦੂਜਾ, ਗੁਰਬਾਣੀ ਦੀ ਭਾਸ਼ਾ ਅਜੋਕੀ ਪੰਜਾਬੀ ਨਹੀਂ ਅਤੇ ਨਾ ਹੀ ਗੁਰਬਾਣੀ ਦੀ ਭਾਸ਼ਾ ਨੂੰ ਪੰਜਾਬੀ ਸਿੱਧ ਕਰਨ ਦਾ ਹਠ ਕਰਨਾ ਚਾਹੀਦਾ ਹੈ। ਗੁਰਬਾਣੀ ਦੀ ਭਾਸ਼ਾ 'ਗੁਰਮੁਖੀ' ਹੈ ਅਤੇ ਇਸ ਲਈ ਇਹੋ ਨਾਮ ਹੀ ਢੁਕਵਾਂ ਹੈ। ਬੇਸ਼ੱਕ ਗੁਰਬਾਣੀ ਦੀ ਇਸ ਭਾਸ਼ਾ (ਗੁਰਮੁਖੀ) ਦੀ ਲਿਪੀ ਦਾ ਨਾਮਕਰਨ 'ਗੁਰਮੁਖੀ' ਪ੍ਰਵਾਨਤ ਹੈ, ਜੋ ਕਿ ਅਜੋਕੀ ਪੰਜਾਬੀ ਦੀ ਵੀ ਲਿਪੀ ਹੈ। 'ਗੁਰਮੁਖੀ' ਦਾ ਅਰਥ ਹੈ - ਗੁਰੂ ਦੇ ਮੁਖਾਰਬਿੰਦ ਤੋਂ ਉਚਰੀ ਹੋਈ। ਅਸੀਂ ਸਾਰੇ ਜਾਣਦੇ ਹਾਂ ਕਿ ਬੋਲੀ ਜਾਂ ਭਾਸ਼ਾ, ਸਭ ਤੋਂ ਪਹਿਲਾਂ ਉਚਰਿਤ ਰੂਪ ਵਿਚ ਹੀ ਹੋਂਦ ਵਿਚ ਆਉਂਦੀ ਹੈ, ਜੋ 'ਮੁਖ' ਤੋਂ ਬੋਲੀ ਜਾਂਦੀ ਹੈ ਅਤੇ ਇਸ ਨੂੰ ਲਿਪੀ-ਚਿੰਨ੍ਹਾਂ ਵਿਚ ਬਾਅਦ ਵਿਚ ਅੰਕਿਤ ਕੀਤਾ ਜਾਂਦਾ ਹੈ। ਇਸ ਲਈ ਗੁਰਬਾਣੀ ਦੀ ਭਾਸ਼ਾ ਅਤੇ ਲਿਪੀ, ਦੋਨਾਂ ਵਾਸਤੇ 'ਗੁਰਮੁਖੀ' ਨਾਮਕਰਨ ਪੂਰੀ ਤਰ੍ਹਾਂ ਢੁਕਵਾਂ ਹੈ। ਕਹਿਣ ਤੋਂ ਭਾਵ, ਗੁਰਬਾਣੀ ਦੀ ਭਾਸ਼ਾ ਦਾ ਉਚਾਰਨ-ਪ੍ਰਬੰਧ ਅਤੇ ਲਿਖਣ-ਪ੍ਰਬੰਧ, ਅਜੋਕੀ ਪੰਜਾਬੀ ਨਾਲੋਂ ਸੁਤੰਤਰ ਅਤੇ ਵਿਲੱਖਣ ਹੈ ਜੋ ਇਕ ਵੱਖਰੀ ਵਿਚਾਰ ਦਾ ਵਿਸ਼ਾ ਹੈ। ਇਥੇ ਸਿਰਫ ਏਨਾ ਹੀ ਸਮਝ ਲੈਣਾ ਕਾਫੀ ਹੈ ਕਿ ਗੁਰਬਾਣੀ ਦੀ ਭਾਸ਼ਾ, 'ਗੁਰਮੁਖੀ' ਦੇ ਉਚਾਰਨ ਸਮੇਂ ਅਜੋਕੀ ਪੰਜਾਬੀ ਦੇ ਉਚਾਰਨ-ਪ੍ਰਬੰਧ ਅਤੇ ਲਿਖਣ-ਪ੍ਰਬੰਧ ਦੇ ਨਿਯਮਾਂ ਦਾ ਇਸਤੇਮਾਲ ਕਰਨਾ ਅਣਉਚਿਤ ਹੈ।

### ਉਚਾਰਨ ਸੇਧਾਂ ਜਾਂ ਸਵੈ-ਕਲਪਿਤ ਮਿਥਾਂ

ਗੁਰਬਾਣੀ ਉਚਾਰਨ ਦੇ ਸੰਬੰਧ ਵਿਚ ਅਨਿਕ ਪ੍ਰਕਾਰੀ ਸੇਧਾਂ ਉਪਲਬਧ ਹਨ, ਜਿਨ੍ਹਾਂ ਨਾਲ ਬਹੁਤ ਸਾਰੀਆਂ ਸਵੈ-ਕਲਪਿਤ ਮਿਥਾਂ ਜੁੜੀਆਂ ਹੋਈਆਂ ਹਨ। ਇਹ ਸਵੈ-ਕਲਪਿਤ ਮਿਥਾਂ ਬੜੀਆਂ ਅਜੀਬੋ-ਗਰੀਬ ਤਰਕਾਂ ਨਾਲ ਭਰੀਆਂ ਹੋਈਆਂ ਹਨ, ਜਿਵੇਂ :

੧. ਅਜੋਕਾ ਪੰਜਾਬੀ ਉਚਾਰਨ ਹੀ ਸ਼ੁਧਤਾ ਦੀ ਕਸਵੱਟੀ ਹੈ।
੨. ਮੂਲ ਪਾਠ ਅਨੁਸਾਰ ਉਚਾਰਨ ਕਰਨ ਨਾਲ ਅਰਥ ਸਪੱਸ਼ਟ ਨਹੀਂ ਹੁੰਦੇ।
੩. ਅਰਥ-ਸਪੱਸ਼ਟਤਾ ਲਈ ਅਜੋਕੇ ਪੰਜਾਬੀ ਉਚਾਰਨ ਅਨੁਸਾਰ ਗੁਰਬਾਣੀ ਦਾ ਪਾਠ ਹੋਣਾ ਚਾਹੀਦਾ ਹੈ।
੪. ਅਜੋਕੇ ਵਿਆਕਰਨਕ ਨੇਮਾਂ ਦੇ ਆਧਾਰ 'ਤੇ ਉਚਾਰਨ ਕਰਨ ਨਾਲ ਅਰਥ ਵਧੇਰੇ ਸਪੱਸ਼ਟ ਹੁੰਦੇ ਹਨ।
੫. ਉਮਰ ਬੀਤ ਗਈ ਇਸ ਤਰੀਕੇ ਨਾਲ ਪਾਠ ਪੜ੍ਹਦਿਆਂ-ਪੜ੍ਹਾਉਂਦਿਆਂ।
੬. ਸਾਡੇ ਪਹਿਲੇ ਮੁਖੀ/ਬਾਬੇ ਇਸ ਤਰ੍ਹਾਂ ਉਚਾਰਨ ਕਰਦੇ ਆਏ ਹਨ।
੭. ਮੈਨੂੰ ਤਾਂ ਸੰਥਿਆ ਇਸੇ ਤਰ੍ਹਾਂ ਹੀ ਮਿਲੀ ਹੈ।
੮. ਸਾਡੇ ਅਧਿਆਪਕਾਂ ਨੇ ਇਸ ਤਰ੍ਹਾਂ ਹੀ ਪੜ੍ਹਾਇਆ।
੯. ਪੁਰਾਣੇ ਤਰੀਕੇ ਦਾ ਉਚਾਰਨ ਚੰਗਾ ਨਹੀਂ ਲਗਦਾ।
੧੦. ਪੁਰਾਣਾ ਉਚਾਰਨ ਨਵੀਂ ਪੀੜ੍ਹੀ ਨੂੰ ਆਕਰਸ਼ਿਤ ਨਹੀਂ ਕਰਦਾ।

ਇਨ੍ਹਾਂ ਸਵੈ-ਕਲਪਿਤ ਮਿੱਥਾਂ ਦੀ ਹਾਜ਼ਰੀ ਵਿਚ ਕੋਈ ਨਾ ਕੋਈ ਅਸੂਲੀ ਸੰਜਮ ਦਾ ਕੁੰਡਾ ਹੋਣਾ ਬੇਹੱਦ ਜ਼ਰੂਰੀ ਹੈ। ਇਥੇ ਇਹ ਨੁਕਤਾ ਵੀ ਧਿਆਨ ਵਿਚ ਰਹਿਣਾ ਜ਼ਰੂਰੀ ਹੈ ਕਿ ਪੁਰਾਣਾ ਉਚਾਰਨ ਇਸ ਕਾਰਨ ਮੁਸ਼ਕਿਲ ਲਗਦਾ ਹੈ ਕਿਉਂਕਿ ਅੱਜ-ਕੱਲ੍ਹ ਇਕ ਸਿੱਖ ਨੂੰ ਆਪਣੇ ਜੀਵਨ ਵਿਚ ਕਿਸੇ ਵੀ ਪੜਾਅ ਉਤੇ ਗੁਰਬਾਣੀ ਦੀ ਭਾਸ਼ਾ ਦੇ ਮੂਲ ਉਚਾਰਨ ਦੀ ਸਿਖਲਾਈ ਮਿਲਦੀ ਹੀ ਨਹੀਂ। ਇਸ ਦ੍ਰਿਸ਼ਟੀ ਤੋਂ ਸੰਥਿਆ ਅਤੇ ਮੁਹਾਰਨੀ ਸਿਖਲਾਈ ਦੀ ਅਮੀਰ ਪਰੰਪਰਾ ਤਕਰੀਬਨ ਅਲੋਪ ਹੋ ਚੁੱਕੀ ਹੈ। ਅਸੀਂ ਅਜੋਕੇ ਨਵੇਂ ਪੰਜਾਬੀ ਉਚਾਰਨ ਦੇ ਆਦੀ ਹੋ ਚੁਕੇ ਹਾਂ, ਕਿਉਂਕਿ ਇਸ ਦੀ ਸਿਖਲਾਈ ਸਾਨੂੰ ਪਰਵਾਰ, ਵਿੱਦਿਅਕ ਸੰਸਥਾਵਾਂ ਅਤੇ ਮੀਡੀਆ ਆਦਿ ਅਦਾਰਿਆਂ ਰਾਹੀਂ ਸਹਜ-ਸੁਭਾਅ ਹੋ ਰਹੀ ਹੈ। ਅਗਰ ਗੁਰਬਾਣੀ ਦੇ ਕਿਸੇ ਵੀ ਪਾਠਕ ਨੂੰ ਬਚਪਨ ਤੋਂ ਹੀ ਗੁਰਮੁਖੀ ਭਾਸ਼ਾ ਦੀ ਸਹੀ ਸਿਖਲਾਈ ਦਿੱਤੀ ਜਾਵੇ ਤਾਂ ਉਹ ਬੇਹੱਦ ਖੂਬਸੂਰਤ ਤਰੀਕੇ ਨਾਲ ਇਸ ਦਾ ਅਸਲ ਉਚਾਰਨ ਬੜੀ ਸਹਿਜਤਾ ਅਤੇ ਸਰਲਤਾ ਨਾਲ ਸਿੱਖ ਜਾਵੇਗਾ; ਫਿਰ ਅਜੋਕੀਆਂ ਸਵੈ-ਕਲਪਿਤ ਮਿਥਾਂ, ਗੁਰਮੁਖੀ ਭਾਸ਼ਾ ਦਾ ਉਚਾਰਨ ਸਿੱਖਣ ਸਮੇਂ ਅੜਿੱਕਾ ਨਹੀਂ ਬਣਨਗੀਆਂ।

ਵਿਆਕਰਨ ਅਨੁਸਾਰ ਉਚਾਰਨ ਦਾ ਕਲਪਿਤ ਤਰਕ ਇਹ ਹੈ ਕਿ ਵਿਆਕਰਨਿਕ ਨੇਮਾਂ ਦੀ ਅਣਦੇਖੀ ਕਰਕੇ ਕੀਤਾ ਉਚਾਰਨ ਅਰਥ ਸਪੱਸ਼ਟਤਾ ਤੋਂ ਮਹਿਰੂਮ ਹੁੰਦਾ ਹੈ। ਇਹ ਸੱਚ ਨਹੀਂ ਹੈ ਕਿਉਂਕਿ ਗੁਰਬਾਣੀ ਵਿਆਕਰਨ ਦਾ ਰੁਝਾਨ ਤਾਂ ਵੀਹਵੀਂ ਸਦੀ ਵਿਚ ਚਰਚਾ ਵਿਚ ਆਇਆ ਹੈ; ਜਦਕਿ ਮੁਹਾਰਨੀ ਦੁਆਰਾ ਗੁਰਮੁਖੀ/ਗੁਰਬਾਣੀ ਸਿੱਖਣ-ਸਿਖਾਉਣ ਦੀ ਮਰਯਾਦਾ, ਸਿੱਖ ਪਰੰਪਰਾ ਵਿਚ ਸ਼ੁਰੂ ਤੋਂ ਚਲੀ ਆ ਰਹੀ ਹੈ। ਦੂਜਾ ਨੁਕਤਾ, ਕਵਿਤਾ ਦਾ ਵਿਆਕਰਨ, ਵਾਰਤਕ ਤੋਂ ਵੱਖਰਾ ਹੁੰਦਾ ਹੈ। ਵਾਰਤਕ ਦੇ ਵਿਆਕਰਨਿਕ ਨੇਮ ਆਮ ਕਰਕੇ ਕਵਿਤਾ 'ਤੇ ਲਾਗੂ ਨਹੀਂ ਹੁੰਦੇ। ਕਾਵਿ-ਵਿਆਕਰਨ ਦੀਆਂ ਸਿਫਤੀ ਵਿਲੱਖਣਤਾਵਾਂ ਕਿਹੜੀਆਂ ਕਿਹੜੀਆਂ ਹਨ ਅਤੇ ਇਹ ਵਾਰਤਕ ਦੇ ਵਿਆਕਰਨ ਨਾਲੋਂ ਕਿਵੇਂ ਵੱਖਰਾ ਹੈ? ਇਸ ਦ੍ਰਿਸ਼ਟੀ ਤੋਂ ਗੁਰਬਾਣੀ ਬਾਰੇ ਅਜੇ ਕੰਮ ਨਹੀਂ ਹੋਇਆ। ਇਕ ਹੋਰ ਬਹੁਤ ਅਹਿਮ ਅਤੇ ਬੁਨਿਆਦੀ ਨੁਕਤਾ ਇਹ ਹੈ ਕਿ ਗੁਰਬਾਣੀ

ਰੱਬੀ ਬਾਣੀ ਹੈ। ਗੁਰਬਾਣੀ ਭਾਵੇਂ ਕਵਿਤਾ ਵਿਚ ਹੈ, ਪਰੰਤੂ ਆਮ ਕਵਿਤਾ ਅਤੇ ਰੂਹਾਨੀ ਕਵਿਤਾ ਦੇ ਨੇਮ ਬਹੁਤ ਵੱਖਰੇ-ਨਿਆਰੇ ਹੁੰਦੇ ਹਨ।

ਧਰਮਗ੍ਰੰਥ ਦੀ ਭਾਸ਼ਾ, ਵਿਸ਼ੇਸ਼ ਸੰਦਰਭ ਵਿਚ ਪਵਿੱਤਰ ਅਤੇ ਪ੍ਰਤੀਕਾਤਮਿਕ ਹੁੰਦੀ ਹੈ ਜਿਸ ਦਾ ਪਵਿੱਤਰਤਾ ਦੇ ਜਜ਼ਬੇ ਨਾਲ ਭਰਪੂਰ ਇਕ ਨਿਵੇਕਲਾ ਰਹੱਸਮਈ ਪ੍ਰਭਾਵਮੰਡਲ ਹੁੰਦਾ ਹੈ। ਧਾਰਮਿਕਤਾ ਅਤੇ ਪਵਿੱਤਰਤਾ ਦੇ ਸੰਦਰਭ, ਧਰਮਗ੍ਰੰਥ ਵਿਚ ਵਰਤੇ ਗਏ ਭਾਸ਼ਾਈ ਚਿਹਨਾਂ ਨੂੰ ਨਿਵੇਕਲੇ ਅਰਥ ਅਤੇ ਵਿਲੱਖਣ ਪ੍ਰਕਿਰਤੀ ਪ੍ਰਦਾਨ ਕਰਦੇ ਹਨ। ਜਦ ਅਸੀਂ ਆਪਣੀ ਅਲਪੱਗ ਬੁੱਧੀ ਨਾਲ ਆਮ ਭਾਸ਼ਾ ਦੇ ਨਿਯਮ-ਬੰਧਾਨ, ਧਰਮਗ੍ਰੰਥਾਂ ਦੇ ਭਾਸ਼ਾਈ ਪ੍ਰਬੰਧਾਂ ਨੂੰ ਸਮਝਣ ਹਿੱਤ ਵਰਤਦੇ ਹਾਂ ਤਾਂ ਅਜਿਹੀ ਸਥਿਤੀ ਸਾਨੂੰ ਧਾਰਮਿਕਤਾ ਨਾਲ ਸੰਜੋਏ ਪ੍ਰਤੀਕੀ ਅਤੇ ਰਹੱਸਮਈ ਅਰਥਾਂ ਦੇ ਗੁਹਜ ਵੱਲ ਲਿਜਾਣ ਦੀ ਥਾਂ ਕਈ ਗੁੰਝਲਦਾਰ ਸਮੱਸਿਆਵਾਂ ਦੇ ਰੂਬਰੂ ਕਰ ਦਿੰਦੀ ਹੈ।

**ਗੁਰਬਾਣੀ ਦਾ ਉਚਾਰਨ ਕਿਵੇਂ ਕੀਤਾ ਜਾਵੇ?**

ਗੁਰਬਾਣੀ ਧੁਰ ਕੀ ਬਾਣੀ ਹੈ; ਰੱਬੀ ਕਲਾਮ ਹੈ; ਗੁਰੂ-ਸਰੂਪ ਹੈ। ਸਿੱਖ ਦਾ ਵਾਹਿਗੁਰੂ ਨਾਲ ਮੇਲ ਸ਼ਬਦ-ਗੁਰੂ, ਭਾਵ ਗੁਰਬਾਣੀ ਰਾਹੀਂ ਹੀ ਸੰਭਵ ਹੈ। ਇਸ ਲਈ ਗੁਰਬਾਣੀ ਦੇ ਪਾਠ ਦੀ ਪਹਿਲ-ਤਾਜ਼ਗੀ ਦਾ ਕਾਇਮ ਰਹਿਣਾ ਜ਼ਰੂਰੀ ਹੈ। ਇਸ ਵਿਚ ਮਨੁੱਖ ਦੀ ਨਿੱਜੀ ਅਕਲ ਜਾਂ ਚਤੁਰਾਈ ਦਾ ਦਖਲ, ਜਗਿਆਸੂ/ਅਭਿਆਸੀ ਦੇ ਮਾਰਗ ਵਿਚ ਰੁਕਾਵਟ ਜਾਂ ਭਟਕਣ ਦੀ ਵਜ੍ਹਾ ਬਣ ਸਕਦਾ ਹੈ। ਮਾਮੂਲੀ ਗ਼ਲਤੀ ਜਾਂ ਅਲਪੱਗਤਾ, ਮੂਲ ਸਿੱਖਿਆ/ਸੰਦੇਸ਼ ਵਿਚ ਅਨਰਥ ਹੋਣ ਦੀ ਸੰਭਾਵਨਾ ਨੂੰ ਸੱਦਾ ਦੇਣ ਦੇ ਤੁਲ ਹੈ। ਧਰਮਗ੍ਰੰਥ ਦੇ ਮਾਮਲੇ ਵਿਚ ਇਸ ਤਰ੍ਹਾਂ ਦੇ ਖਤਰੇ (risk) ਨੂੰ ਬੁਲਾਵਾ ਦੇਣਾ ਬਿਲਕੁਲ ਗਵਾਰਾ ਨਹੀਂ। ਕਹਿਣ ਤੋਂ ਭਾਵ ਧਰਮਗ੍ਰੰਥ ਦੇ ਪਵਿੱਤਰ ਪਾਠ (Sacred Text) ਦੀ ਲਿਖਤ ਅਤੇ ਉਚਾਰਨ, ਦੋਵੇਂ ਮੂਲ ਰੂਪ ਵਿਚ ਹੀ ਸੁਰੱਖਿਅਤ ਰਹਿਣੇ ਚਾਹੀਦੇ ਹਨ। ਭਾਸ਼ਾ-ਵਿਗਿਆਨ ਦੀ ਦ੍ਰਿਸ਼ਟੀ ਤੋਂ ਇਹ ਪਾਠ ਦੇ ਲੈਂਗ[1] ਅਤੇ ਪੈਰੋਲ[2] (Langue and Parole) ਦੋਵੇਂ ਰੂਪਾਂ ਦੀ ਸੰਭਾਲ ਹੈ। ਸਵਾਲ ਪੈਦਾ ਹੁੰਦਾ ਹੈ ਕਿ ਗੁਰਬਾਣੀ ਦਾ ਉਚਾਰਨ ਕੀਤਾ ਕਿਵੇਂ ਜਾਵੇ?

ਗੁਰਬਾਣੀ ਉਚਾਰਨ ਦੇ ਮਾਮਲੇ ਵਿਚ ਬੜਾ ਸਰਲ ਨਿਯਮ ਹੈ ਕਿ ਗੁਰਮੁਖੀ ਵਿਚ ਪਾਠ ਜਿਵੇਂ ਲਿਖਿਆ ਹੋਇਆ ਹੈ, ਹੂਬਹੂ ਤਿਵੇਂ ਉਚਾਰਨ ਕਰਨਾ ਹੈ। ਆਪਣੇ ਕੋਲੋਂ ਕੋਈ ਵੀ ਵਾਧੂ ਲਗ-ਮਾਤਰਾ ਨਾ ਲਾਉਣੀ ਹੈ ਅਤੇ ਨਾ ਹੀ ਲਾਹੁਣੀ/ਹਟਾਉਣੀ ਹੈ। ਇਸ ਤਰ੍ਹਾਂ ਇਹ ਯਾਦ ਰੱਖਣ ਦੀ ਜ਼ਰੂਰਤ ਨਹੀਂ ਕਿ ਕਿਥੇ ਬਿੰਦੀ-ਟਿੱਪੀ ਲਗਾ ਕੇ ਪਾਠ ਕਰਨਾ ਹੈ ਕਿਥੇ ਹਟਾ ਕੇ। ਇਸ ਤਰੀਕੇ ਨਾਲ ਹਰ ਕੋਈ ਸਰਲਤਾ ਸਹਿਤ ਬਿਨਾਂ ਕਿਸੇ ਡਰ-ਭੈਅ ਗੁਰਬਾਣੀ ਦਾ ਪਾਠ ਕਰ ਸਕਦਾ ਹੈ। ਇਹ ਐਸੀ ਉਚਾਰਨ-ਵਿਧੀ ਹੈ ਜਿਸ ਨੂੰ ਹਰ ਕੋਈ ਅਪਣਾਅ ਸਕਦਾ ਹੈ। ਨਿਚੋੜ-ਨੁਕਤਾ ਇਹ ਹੈ ਕਿ ਪਾਠ ਦੀ ਮੌਲਿਕਤਾ ਕਾਇਮ ਰਹੇ।

---

*[1]ਲੈਂਗ (Langue) ਭਾਸ਼ਾਈ ਯੋਗਤਾ/ਸਮਰੱਥਾ ਨਾਲ ਭਰਪੂਰ ਅਮੂਰਤ ਨਿਯਮਾਂ/ਅਸੂਲਾਂ ਦਾ ਤਰਤੀਬਬੱਧ ਸਥਿਰ ਪ੍ਰਬੰਧ, ਜੋ ਇਕ ਵਿਸ਼ੇਸ਼ ਭਾਸ਼ਾਈ ਸਮਾਜ ਵਿਚ ਸਰਬਸਾਂਝੇ ਰੂਪ ਵਿਚ ਇਕਸਾਰ ਵਿਦਮਾਨ ਹੁੰਦਾ ਹੈ।*

*[2]ਪੈਰੋਲ (Parole) ਭਾਸ਼ਾਈ ਪ੍ਰਬੰਧ ਦਾ ਸਮੂਰਤ ਅਤੇ ਵਿਹਾਰਕ ਵਿਅਕਤੀਗਤ ਪ੍ਰਗਟਾਉ/ਨਿਭਾਉ-ਪ੍ਰਬੰਧ, ਜਿਸ ਵਿਚ ਉਚਾਰ-ਵਖਰੇਵਿਆਂ/ਵਿਭਿੰਨਤਾਵਾਂ ਦੇ ਨਾਲ ਪਰਿਵਰਤਨਸ਼ੀਲਤਾ ਅਤੇ ਸਰੀਰਕ ਗਤੀਵਿਧੀਆਂ/ਹਰਕਤਾਂ ਵੀ ਸ਼ਾਮਿਲ ਹੁੰਦੀਆਂ ਹਨ।*

ਹਾਂ, ਮੁਹਾਰਨੀ ਸਿੱਖਣਾ ਜ਼ਰੂਰੀ ਹੈ। ਗੁਰਮੁਖੀ ਪੈਂਤੀ ਅਤੇ ਲਗਾਂ ਦੀ ਸੰਥਿਆ ਲੈਣੀ ਜ਼ਰੂਰੀ ਹੈ, ਜਿਸ ਸਦਕਾ ਗੁਰਬਾਣੀ ਪੜ੍ਹਨ/ਪਾਠ ਕਰਨ ਵਾਲੇ ਨੂੰ ਗੁਰਮੁਖੀ ਅੱਖਰਾਂ ਅਤੇ ਲਗਾਂ ਦੇ ਉਚਾਰਨ ਦੀ ਬੁਨਿਆਦੀ ਸੋਝੀ ਹੋ ਜਾਂਦੀ ਹੈ। ਗੁਰਮੁਖੀ ਦੀ ਮੁਹਾਰਨੀ ਸਿੱਖਣ ਉਪਰੰਤ ਸੁਚੇਤ ਪਾਠਕ, ਇਸ ਦੇ ਗੰਭੀਰ ਅਭਿਆਸ ਸਦਕਾ ਬਿਨਾਂ ਸੰਥਿਆ ਵੀ ਪਾਠ ਕਰ ਸਕਦੇ ਹਨ। ਅਭਿਆਸ ਸਮੇਂ ਮਨ ਦੀ ਹਾਜ਼ਰੀ ਅਤੇ ਇਕਾਗਰਤਾ ਦਾ ਹੋਣਾ ਬੇਹੱਦ ਜ਼ਰੂਰੀ ਹੈ। ਜਗਿਆਸੂ ਲਈ ਜ਼ਰੂਰੀ ਹੈ ਕਿ ਅਭਿਆਸ ਕਰਦਿਆਂ ਗੁਰਮੁਖੀ ਅੱਖਰਾਂ ਅਤੇ ਲਗਾਂ-ਮਾਤਰਾਵਾਂ ਦਾ ਉਚਾਰਨ ਪੂਰੇ ਧਿਆਨ ਨਾਲ ਕਰੇ।

ਗੁਰਬਾਣੀ ਦਾ ਰੂਹਾਨੀ ਪ੍ਰਵਚਨ, ਪਵਿੱਤਰਤਾ ਅਤੇ ਧਾਰਮਿਕਤਾ ਨਾਲ ਸੰਜੋਇਆ 'ਪੀਉ ਦਾਦੇ ਕਾ... ਖਜਾਨਾ' ਹੈ। ਇਸ ਦੀ ਲਿਖਤ ਅਤੇ ਉਚਾਰਨ ਵਿਚ ਗੈਰ-ਕੁਦਰਤੀ ਤੇ ਅਣਲੋੜੀਂਦਾ ਬਦਲਾਉ, ਇਸ ਵਿਚ ਸਮੋਈ ਰੂਹਾਨੀ ਵੱਥ ਨੂੰ ਗ੍ਰਹਿਣ ਕਰਨ ਸਮੇਂ ਜਗਿਆਸੂ ਦੀ ਸਮਰੱਥਾ ਅਤੇ ਸੰਭਾਵਨਾ ਨੂੰ ਨਿਤਾਣਾ ਕਰਨ ਦੀ ਵਜ੍ਹਾ ਬਣੇਗਾ। ਰੂਹਾਨੀ ਦਾਤਾਂ ਅਤੇ ਅਣਮੋਲ ਗੁਣਾਂ ਨਾਲ ਸਰਸ਼ਾਰ ਇਸ ਖ਼ਜ਼ਾਨੇ ਦਾ ਭਰਪੂਰ ਲਾਹਾ ਲੈਣ ਲਈ ਇਸ ਦੀ ਧਾਰਮਿਕਤਾ ਅਤੇ ਪਾਵਨਤਾ ਨੂੰ ਮੌਲਿਕ ਰੂਪ ਵਿਚ ਹੀ ਸਮਝਿਆ ਜਾ ਸਕਦਾ ਹੈ ਜੋ ਇਸ ਦੀ ਪਾਠਗਤ ਮੌਲਿਕਤਾ ਵਿਚ ਸੰਜੋਈ ਹੋਈ ਹੈ। ਪਾਠਗਤ ਮੌਲਿਕਤਾ ਵਿਚ ਲਿਖਤ ਅਤੇ ਉਸ ਲਿਖਤ ਦਾ ਉਚਾਰਨ, ਦੋਵੇਂ ਸ਼ਾਮਲ ਹਨ। ਧਾਰਮਿਕ ਦ੍ਰਿਸ਼ਟੀ ਤੋਂ ਇਹ ਮੌਲਿਕਤਾ, ਬਾਣੀਕਾਰਾਂ ਦੇ ਰੂਹਾਨੀ ਅਨੁਭਵ ਦੇ ਮੌਲਿਕ ਪ੍ਰਗਟਾਵੇ ਦੀ ਗ੍ਰਹਿਣਕਾਰੀ ਨਾਲ ਸੰਬੰਧਤ ਹੈ; ਜਦਕਿ ਭਾਸ਼ਾ-ਵਿਗਿਆਨ ਦੀ ਦ੍ਰਿਸ਼ਟੀ ਤੋਂ ਇਹ (ਲੈਂਗ ਅਤੇ ਪੈਰੋਲ ਦੋਵੇਂ ਪੱਖਾਂ ਤੋਂ) ਪਾਠ ਦੇ ਮੌਲਿਕ ਰੂਪ ਦੀ ਸੰਭਾਲ ਨਾਲ ਸਰੋਕਾਰ ਰਖਦੀ ਹੈ।

ਤਬਦੀਲੀ ਕੁਦਰਤ ਦਾ ਨਿਰੰਤਰ ਵਰਤਾਰਾ ਹੈ; ਪਰੰਤੂ ਬੀਤਿਆ ਕਾਲ, ਮਾਨਵੀ ਅਵਚੇਤਨ ਵਿਚ ਦਰਜ (record) ਹੋਇਆ ਜਾਂ ਜਮ੍ਹਾਂ/ਸਾਂਭ (save) ਹੋਇਆ ਅਬਦਲ ਵਰਤਾਰਾ ਬਣ ਜਾਂਦਾ ਹੈ। ਉਸ ਵਿਚ ਤਬਦੀਲੀ ਦੀ ਗੁੰਜਾਇਸ਼ ਨਹੀਂ ਰਹਿੰਦੀ। ਤਬਦੀਲੀ ਦੀ ਪ੍ਰਕਿਰਿਆ ਵਰਤਮਾਨ ਵਿਚ ਹੀ ਸੰਭਵ ਹੈ। ਇਸ ਦ੍ਰਿਸ਼ਟੀ ਤੋਂ ਕੋਈ ਵੀ ਲਿਖਤ, ਜਦ ਦਸਤਾਵੇਜ਼ੀ ਰਿਕਾਰਡ ਬਣ ਜਾਂਦੀ ਹੈ ਤਾਂ ਅਬਦਲ ਹੋ ਜਾਂਦੀ ਹੈ। ਹਾਲਾਂਕਿ ਉਸ ਲਿਖਤ ਦੀ ਪ੍ਰਸੰਗਿਕਤਾ, ਵਿਆਖਿਆ ਅਤੇ ਪੇਸ਼ਕਾਰੀ, ਸਮਕਾਲੀ ਹਾਲਾਤਾਂ ਦੇ ਮੱਦੇਨਜ਼ਰ ਤਬਦੀਲੀ ਦੀ ਪ੍ਰਕਿਰਿਆ ਵਿਚ ਨਿਰੰਤਰ ਪ੍ਰਵਾਹਮਾਨ ਅਤੇ ਤਰੋਤਾਜ਼ਾ ਬਣੀ ਰਹਿੰਦੀ ਹੈ। ਨਿਰਸੰਦੇਹ, ਭਾਸ਼ਾ ਜੀਵੰਤ ਵਰਤਾਰਾ ਹੋਣ ਦੇ ਬਾਵਜੂਦ, ਲਿਖਤੀ ਰੂਪ ਵਿਚ ਰਿਕਾਰਡ ਹੋਣ ਉਪਰੰਤ ਅਬਦਲ ਵਰਤਾਰਾ ਹੋ ਜਾਂਦੀ ਹੈ। ਲਿਖਤ, ਆਪਣੇ ਸਮਕਾਲ ਦਾ ਸੱਚ ਹੁੰਦੀ ਹੈ ਜਿਸ ਉਤੇ ਵਰਤਮਾਨ ਦੇ ਨਿਯਮ-ਵਿਧਾਨ ਲਾਗੂ ਨਹੀਂ ਹੁੰਦੇ। ਉਹ ਸੱਚ ਉਸੇ ਰੂਪ ਵਿਚ ਸੁਰੱਖਿਅਤ ਰਹਿਣਾ ਜ਼ਰੂਰੀ ਹੈ। ਗੁਰਬਾਣੀ, ਸਦੀਵੀ ਪ੍ਰਸੰਗਿਕਤਾ ਨਾਲ ਸੰਜੋਇਆ ਗੁਰੂ ਸਾਹਿਬਾਨ ਵੱਲੋਂ ਬਖਸ਼ਿਆ ਸਦੀਵੀ ਸੱਚ ਹੈ। ਇਸ ਦੀ ਲਿਖਤ ਅਤੇ ਉਚਾਰਨ ਆਪਣੇ ਮੂਲ ਸਰੂਪ ਵਿਚ ਹੀ ਸੁਰੱਖਿਅਤ ਰਹਿਣੇ ਚਾਹੀਦੇ ਹਨ। ਹਾਂ, ਇਸ ਦੀ ਵਿਆਖਿਆ ਅਤੇ ਪੇਸ਼ਕਾਰੀ - ਸੰਬੋਧਿਤ ਵਰਗਾਂ ਦੀਆਂ ਲੋੜਾਂ ਮੁਤਾਬਿਕ ਵਰਤਮਾਨ ਦੇ ਨਵੀਨ ਮੁਹਾਵਰੇ ਵਿਚ ਹੀ ਹੋਵੇ, ਇਹ ਕੁਦਰਤੀ ਤਰੋਤਾਜ਼ਗੀ ਨਾਲ ਸਰਸ਼ਾਰ ਹੋ ਕੇ ਵਾਪਰ ਰਹੇ ਨੀਤ-ਨਵੇਂ ਤਬਦੀਲੀ-ਵਿਧਾਨ ਦਾ ਅਨੁਸਰਨ ਹੋਵੇਗਾ।

**ਗੁਰਬਾਣੀ ਲਿਪੀਅੰਤਰਨ (Transliteration):**

ਲਿਪੀਅੰਤਰਨ, ਭਾਸ਼ਾਈ-ਸੰਚਾਰ ਦੀ ਦ੍ਰਿਸ਼ਟੀ ਤੋਂ ਅਜੋਕੇ ਵਿਸ਼ਵ-ਸਮਾਜ ਦੀ ਇਕ ਲੋੜ ਬਣਦਾ ਜਾ ਰਿਹਾ ਹੈ। ਇਸੇ ਸਿਲਸਿਲੇ ਵਿਚ ਗੁਰਬਾਣੀ ਦੇ ਲਿਪੀਅੰਤਰਨ (Transliteration) ਦੀ ਜ਼ਰੂਰਤ ਮਹਿਸੂਸ ਹੋਣ ਉਤੇ ਕੁਝ ਸੇਵਾ-ਭਾਵ ਵਾਲੀਆਂ ਰੂਹਾਂ ਨੇ ਇਸ ਦਿਸ਼ਾ ਵਿਚ ਯਤਨ ਕਰਨੇ ਸ਼ੁਰੂ ਕੀਤੇ। ਹੌਲੀ-ਹੌਲੀ ਇਸ ਦਿਸ਼ਾ ਵਿਚ ਅਨੇਕ ਸੱਜਣਾਂ ਨੇ ਕਲਮ ਅਜ਼ਮਾਈ ਸ਼ੁਰੂ ਕਰ ਦਿੱਤੀ; ਪਰੰਤੂ ਕਿਸੇ ਦਿਸ਼ਾਸੇਧਕ ਨਿਯੰਤਰਕ-ਸੰਸਥਾ ਦੀ ਅਣਹੋਂਦ ਦੇ ਚਲਦਿਆਂ ਲਿਪੀਅੰਤਰਨ ਦੇ ਮਾਮਲੇ-ਖੇਤਰ ਵਿਚ ਆਪੋਧਾਪੀ ਦਾ ਵਾਤਾਵਰਨ ਸੰਵੇਦਨਸ਼ੀਲ ਸਿੱਖ ਮਾਨਸਿਕਤਾ ਨੂੰ ਖਟਕਦਾ ਹੈ। ਇਸ ਆਪੋਧਾਪੀ ਦੇ ਦੂਰ-ਰਸ ਨਤੀਜੇ ਬਹੁਤ ਨੁਕਸਾਨਦੇਹ ਹੋ ਸਕਦੇ ਹਨ। ਬੇਸ਼ੱਕ ਲਿਪੀਅੰਤਰਨ ਦੇ ਸਾਰੇ ਯਤਨ ਸ਼ਲਾਘਾਯੋਗ ਹਨ, ਪਰੰਤੂ ਪਰਸਪਰ ਇਕਸੁਰਤਾ, ਸਾਂਝ-ਸੰਵਾਦ ਅਤੇ ਸਮਝ ਵਾਲੀ ਦੂਰਅੰਦੇਸ਼ ਦ੍ਰਿਸ਼ਟੀ ਵਿਕਸਿਤ ਹੋਣੀ ਚਾਹੀਦੀ ਹੈ।

ਇੱਥੇ ਇਕ ਅਹਿਮ ਨੁਕਤੇ ਵੱਲ ਧਿਆਨ ਦਿਵਾਉਣਾ ਬੇਹੱਦ ਜ਼ਰੂਰੀ ਹੈ ਕਿ ਕਿਸੇ ਧਰਮਗ੍ਰੰਥ ਦੇ ਪਾਠ (Text) ਦੇ ਅਰਥਾਂ ਅਤੇ ਅਨੁਵਾਦ ਬਾਰੇ ਕੋਈ ਸਾਂਝੀ ਰਾਇ ਬਣਾਉਣੀ ਬੇਹੱਦ ਮੁਸ਼ਕਲ ਕਾਰਜ ਹੈ। *'ਆਪੁ ਆਪੁਨੀ ਬੁਧਿ ਹੈ ਜੇਤੀ'* ਅਨੁਸਾਰ ਹਰ ਕੋਈ ਆਪੋ-ਆਪਣੀ ਸਮਝ ਮੁਤਾਬਿਕ ਅਰਥਾਉਣ ਜਾਂ ਅਨੁਵਾਦਣ ਦੀ ਦੀ ਕੋਸ਼ਿਸ਼ ਕਰਦਾ ਹੈ। ਵਿਭਿੰਨ ਭਾਸ਼ਾਈ ਦਾਇਰਿਆਂ ਅਤੇ ਵਰਗਾਂ ਵਿਚ ਸਮੇਂ-ਸਥਾਨ ਅਤੇ ਸ਼ਖ਼ਸੀਅਤ ਦੇ ਅਨੁਰੂਪ, ਅਰਥ ਹਮੇਸ਼ਾ ਵਿਕਾਸ ਜਾਂ ਤਬਦੀਲੀ ਦੀ ਪ੍ਰਕਿਰਿਆ ਵਿਚ ਗਤੀਮਾਨ ਰਹਿੰਦੇ ਹਨ। ਇਨ੍ਹਾਂ ਦੀ ਥਾਹ ਪਾਉਣਾ ਇਕ ਤਰ੍ਹਾਂ ਗ਼ੈਰ-ਮੁਮਕਿਨ ਕਿਰਿਆ ਮਾਲੂਮ ਹੁੰਦੀ ਹੈ। ਅਰਥ-ਅਨੁਵਾਦ ਦੇ ਮੁਕਾਬਲੇ ਲਿਪੀਅੰਤਰਨ ਦੇ ਮਾਮਲੇ ਵਿਚ ਇਕਸੁਰਤਾ ਅਤੇ ਇਕਸਾਰਤਾ ਦੀਆਂ ਸੰਭਾਵਨਾਵਾਂ ਵਧੇਰੇ ਪ੍ਰਬਲ ਹੁੰਦੀਆਂ ਹਨ। ਇਸ ਵਿਚ ਪਾਠ (text) ਤਬਦੀਲੀ ਦੀ ਉੱਕਾ ਗੁੰਜਾਇਸ਼ ਨਹੀਂ ਹੁੰਦੀ। ਅਰਥ ਜਾਂ ਅਨੁਵਾਦ ਕਰਤਾ ਕਿਸੇ ਪਾਠ ਨੂੰ ਅਰਥਾਉਣ-ਅਨੁਵਾਦਣ ਅਤੇ ਪੇਸ਼ਕਾਰੀ ਦੇ ਮਾਮਲੇ ਵਿਚ ਵਧੇਰੇ ਸੁਤੰਤਰ ਹੁੰਦਾ ਹੈ; ਜਦਕਿ ਲਿਪੀਅੰਤਰਨਕਾਰ ਨੂੰ ਅਜਿਹੀ ਖੁੱਲ੍ਹ ਨਹੀਂ ਹੁੰਦੀ ਅਤੇ ਨਾ ਹੀ ਹੋਣੀ ਚਾਹੀਦੀ ਹੈ।

ਗੁਰਬਾਣੀ ਲਿਪੀਅੰਤਰਨ ਦੇ ਮਾਮਲੇ ਵਿਚ ਬਹੁਤ ਜ਼ਿਆਦਾ ਖੁੱਲ੍ਹ ਦਾ ਵਰਤਾਰਾ ਵਰਤ ਰਿਹਾ ਹੈ; ਕੋਈ ਕੁੰਡਾ ਨਹੀਂ। ਦੁਖਾਂਤ ਇਹ ਵਾਪਰ ਰਿਹਾ ਹੈ ਕਿ ਆਮ ਸਿੱਖ ਤੋਂ ਲੈ ਕੇ ਵੱਡੀਆਂ ਸੰਸਥਾਵਾਂ ਨੇ ਇਸ ਦਿਸ਼ਾ ਵਿਚ ਧਿਆਨ ਹੀ ਨਹੀਂ ਦਿੱਤਾ। ਇਹ ਵੀ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਦੇ ਸੰਚਾਰ-ਪ੍ਰਸਾਰ ਲਈ ਜੁਟੀਆਂ ਧਾਰਮਿਕ ਸ਼ਖ਼ਸੀਅਤਾਂ ਅਤੇ ਸੰਸਥਾਵਾਂ ਲਈ ਇਹ ਅਜੇ ਤਕ ਵਿਚਾਰਨਯੋਗ ਮੁੱਦਾ ਹੀ ਨਹੀਂ ਹੈ।

ਲਿਪੀਅੰਤਰਨ ਪ੍ਰਕਿਰਿਆ ਦੌਰਾਨ ਇਹ ਧਿਆਨ ਰੱਖਿਆ ਜਾਂਦਾ ਹੈ ਕਿ ਦੂਜੀ ਭਾਸ਼ਾ ਦੇ ਲਿਪੀ-ਚਿੰਨ੍ਹਾਂ ਵਿਚ ਲਿਖੇ ਪਾਠ ਨੂੰ ਉਚਾਰਨ ਸਮੇਂ ਮੂਲ ਭਾਸ਼ਾ ਤੋਂ ਅਣਜਾਣ ਉਚਾਰਨ-ਕਰਤਾ, ਅਣਜਾਣ ਭਾਸ਼ਾ ਦੇ ਪਾਠ ਨੂੰ ਇਸ ਤਰ੍ਹਾਂ ਉਚਾਰੇ ਕਿ ਸੰਬੰਧਤ ਭਾਸ਼ਾ ਦੀਆਂ ਧੁਨੀਆਂ ਆਪਣੇ ਮੌਲਿਕ ਸਰੂਪ ਵਿਚ ਹੂਬਹੂ ਕਿਰਿਆਵੰਤ ਹੋ ਉਠਣ। ਆਪਣੀ ਭਾਸ਼ਾ ਦੇ ਪਾਠਾਂ ਦੇ ਉਚਾਰਨ ਵੇਲੇ ਸਾਰੇ ਲੋਕ, ਸ਼ਬਦਾਂ ਦੇ ਧੁਨੀਆਤਮਿਕ ਉਚਾਰਨ ਦਾ ਸੁਭਾਵਿਕ ਅਤੇ ਚੇਤਨ ਦੋਨੋਂ ਹਾਲਤਾਂ ਵਿਚ ਵਿਸ਼ੇਸ਼ ਧਿਆਨ ਰੱਖਦੇ ਹਨ। ਆਮ ਬੋਲਚਾਲ

ਵਿਚ ਕਿਸੇ ਭਾਸ਼ਾ ਦੀਆਂ ਧੁਨੀਆਂ ਦੇ ਗ਼ਲਤ ਉਚਾਰਨ ਵਾਲੇ ਸ਼ਖ਼ਸ ਨੂੰ ਆਪਣੇ ਹੀ ਭਾਈਚਾਰੇ ਵਿਚ ਮਜ਼ਾਕ ਦੇ ਪਾਤਰ ਬਣਦੇ ਦੇਖਣ ਦੇ ਮੌਕੇ ਸਭ ਨੂੰ ਅਕਸਰ ਹੀ ਨਸੀਬ ਹੋ ਜਾਂਦੇ ਹਨ। ਅਜਿਹੇ ਮਜ਼ਾਕ ਦੇ ਭਾਵ-ਅਰਥਾਂ ਨੂੰ ਸਮਝਣ ਦੀ ਜ਼ਰੂਰਤ ਹੈ ਕਿ ਜਦ ਭਾਸ਼ਾਈ ਭਾਈਚਾਰੇ, ਆਮ ਬੋਲਚਾਲ ਵਿਚ ਸ਼ਬਦਾਂ ਦੇ ਉਚਾਰਨ ਸਮੇਂ ਕਿਸੇ ਨੂੰ ਪ੍ਰਵਾਨਿਤ ਭਾਸ਼ਾਈ ਧੁਨੀ ਨੂੰ ਬਦਲਣ ਦੀ ਇਜਾਜ਼ਤ ਨਹੀਂ ਦਿੰਦੇ ਤਾਂ ਧਰਮਗ੍ਰੰਥ ਦੇ ਪਾਠ ਵਿਚ ਧੁਨੀਆਂ ਨੂੰ ਮਨਮਰਜ਼ੀ ਨਾਲ ਬਦਲਣ ਦੀ ਇਜਾਜ਼ਤ ਕਿਉਂ ਦਿੱਤੀ ਜਾਵੇ?

ਇਸ ਲਈ ਗੁਰਬਾਣੀ ਲਿਪੀਅੰਤਰਨ ਸਮੇਂ ਇਹ ਧਿਆਨ ਰੱਖਣਾ ਲਾਜ਼ਮੀ ਹੈ ਕਿ ਲਿਪੀਅੰਤਰਨਕਾਰ ਨੇ ਗੁਰਬਾਣੀ ਦੇ ਮੂਲ ਲਿਖਤ ਪਾਠ ਦੀਆਂ ਮੂਲ ਧੁਨੀਆਂ ਨੂੰ ਲਿਪੀਆਉਣਾ ਹੈ, ਆਪਣੇ ਨਿੱਜੀ ਜਾਂ ਪ੍ਰਚਲਿਤ ਉਚਾਰਨ ਨੂੰ ਨਹੀਂ। ਇਸ ਦਿਸ਼ਾ ਵਿਚ ਪੰਥਕ ਪੱਧਰ ਉਤੇ ਕੋਈ ਨਾ ਕੋਈ ਨੀਤੀ-ਮਿਆਰ ਅਤੇ ਨਿਯਮ-ਵਿਧਾਨ ਸਿਰਜਣ ਦਾ ਉਪਰਾਲਾ ਕਰਨਾ ਅਤਿ ਲੋੜੀਂਦਾ ਹੈ। ਮੌਜੂਦਾ ਸਮੇਂ ਜ਼ਰੂਰਤ ਦੇ ਮੱਦੇਨਜ਼ਰ ਅੰਗਰੇਜ਼ੀ (Roman) ਅਤੇ ਹਿੰਦੀ (Devnagri) ਭਾਸ਼ਾਵਾਂ ਵਿਚ ਗੁਰਬਾਣੀ ਲਿਪੀਅੰਤਰਨ ਦੇ ਕਾਫੀ ਯਤਨ ਹੋਏ ਅਤੇ ਹੋ ਰਹੇ ਹਨ; ਪਰੰਤੂ ਅੰਤਰਰਾਸ਼ਟਰੀ ਪੱਧਰ ਉਤੇ ਸਥਾਪਤ ਮਿਆਰਾਂ (IPA) ਅਨੁਸਾਰ ਗੁਰਬਾਣੀ ਦੇ ਲਿਪੀਅੰਤਰਨ ਦੀ ਹਾਲੇ ਕੋਈ ਕਨਸੋਅ ਨਹੀਂ। ਜੇਕਰ ਅੰਗਰੇਜ਼ੀ ਅਤੇ ਹਿੰਦੀ ਵਿਚ ਗੁਰਬਾਣੀ ਦਾ ਮਿਆਰੀ ਲਿਪੀਅੰਤਰਨ ਤਿਆਰ ਕਰ ਲਿਆ ਜਾਵੇ ਤਾਂ ਹੋਰ ਬਾਕੀ ਭਾਸ਼ਾਵਾਂ ਵਿਚ ਇਹ ਕਾਰਜ ਬਹੁਤ ਹੱਦ ਤਕ ਸੁਖਾਲਾ ਹੋ ਜਾਵੇਗਾ।

ਲਿਪੀਅੰਤਰਨ (Transliteration) ਲਈ ਅਤਿ ਲੋੜੀਂਦੇ ਪ੍ਰਮਾਣਿਕ ਅਤੇ ਪ੍ਰਵਾਨਿਤ ਅਸੂਲਾਂ ਦੀ ਗੈਰ-ਮੌਜੂਦਗੀ ਵਿਚ ਮਨਮਾਨੀ ਵਾਲਾ ਆਪਹੁਦਰਾ ਵਰਤਾਰਾ ਜਾਂ ਬੇਨਿਯਮਾਪਣ ਵਾਪਰਨਾ ਲਾਜ਼ਮੀ ਹੈ। ਇਸੇ ਕਾਰਨ ਗੁਰਬਾਣੀ ਦਾ ਦੂਜੀਆਂ ਲਿਪੀਆਂ ਵਿਚ ਲਿਪੀਅੰਤਰਨ ਦਾ ਕੋਈ ਵੀ ਪ੍ਰਮਾਣਿਕ ਸੰਸਕਰਨ (version) ਹੋਂਦ ਵਿਚ ਨਹੀਂ ਆ ਸਕਿਆ। ੨੦੦੭ ਵਿਚ ਸ. ਹਰਮਨਜੀਤ ਸਿੰਘ ਕੈਨੇਡਾ ਵੱਲੋਂ ਗੁਰਬਾਣੀ ਦੇ ਰੋਮਨ ਲਿਪੀਅੰਤਰਨ ਬਾਰੇ ਇਕ ਸੰਜੀਦਾ ਉਪਰਾਲਾ, ਖਰੜੇ ਦੇ ਰੂਪ ਵਿਚ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਦੇ ਧਿਆਨ ਵਿਚ ਆਇਆ ਸੀ; ਜੋ ਪੰਜਾਬੀ ਦੇ ਪ੍ਰਸਿੱਧ ਭਾਸ਼ਾ-ਵਿਗਿਆਨੀ ਡਾ. ਪ੍ਰੇਮ ਪ੍ਰਕਾਸ਼ ਸਿੰਘ ਵੱਲੋਂ ਚੈੱਕ ਕੀਤਾ ਦੱਸਿਆ ਗਿਆ ਸੀ। ਇਸ ਵਿਸ਼ੇ ਸੰਬੰਧੀ ਕਿਸੇ ਕਿਸਮ ਦੀ ਮੁਹਾਰਤ ਨਾ ਹੋਣ ਦੇ ਬਾਵਜੂਦ ਮੇਰੀ (ਲੇਖਕ ਦੀ) ਰਾਇ ਵੀ ਲਈ ਗਈ ਸੀ। ਉਸ ਖਰੜੇ ਦਾ ਬਾਅਦ ਵਿਚ ਕੀ ਬਣਿਆ – ਇਸ ਬਾਰੇ ਕੋਈ ਇਲਮ ਨਹੀਂ। ਕੁਝ ਹੋਰ ਸੱਜਣਾਂ ਵੱਲੋਂ ਵੀ ਇਸ ਦਿਸ਼ਾ ਵਿਚ ਕਾਰਜਸ਼ੀਲ ਹੋਣ ਦੀਆਂ ਕਨਸੋਆਂ ਆਉਂਦੀਆਂ ਰਹਿੰਦੀਆਂ ਹਨ। ਲੋੜ ਹੈ ਇਸ ਦਿਸ਼ਾ ਵਿਚ ਕਾਰਜਸ਼ੀਲ ਸੁਹਿਰਦ ਅਤੇ ਸੰਜੀਦਾ ਸੱਜਣ ਮਿਲ ਬੈਠਣ; ਆਪਣੇ ਕਾਰਜ ਅਤੇ ਤਜਰਬਿਆਂ ਨੂੰ ਆਪਸ ਵਿਚ ਸਾਂਝਾ ਕਰਨ। ਕੋਈ ਪੰਥਕ ਧਿਰ ਜਾਂ ਵੱਡੀ ਸੰਸਥਾ ਇਸ ਮੰਤਵ ਲਈ ਪਲੇਟਫਾਰਮ ਮੁਹੱਈਆ ਕਰਵਾਏ ਤਾਂ ਸੋਨੇ 'ਤੇ ਸੁਹਾਗੇ ਵਾਲੀ ਗੱਲ ਹੋ ਸਕਦੀ ਹੈ।

ਪੱਕੇ ਹੱਲ ਵਾਸਤੇ ਭਵਿੱਖੀ ਯੋਜਨਾ ਕੀ ਹੋਵੇ?

੧. ਗੁਰਮੁਖੀ ਦੇ ਸਿੱਖਣ-ਸਿਖਾਉਣ ਦੇ ਬਾਕਾਇਦਾ ਪ੍ਰਬੰਧਾਂ ਦੀ ਫੌਰੀ ਲੋੜ ਹੈ। ਇਹ

ਉਪਰਾਲੇ ਬਿਨਾਂ ਦੇਰੀ, ਜਿੰਨੀ ਜਲਦੀ ਸੰਭਵ ਹੋਣ, ਅਮਲ ਵਿਚ ਲਿਆਉਣੇ ਦੂਰਦਰਸ਼ਤਾ ਹੋਵੇਗੀ।

੨. ਗੁਰਮੁਖੀ ਸਿਖਾਉਣ ਦੀ ਵਿਵਸਥਾ ਲਈ ਧਰਤੀ ਦੇ ਹਰ ਕੋਨੇ, ਭਾਵ ਦੇਸ਼-ਵਿਦੇਸ਼ ਵਿਚ ਵੱਖ-ਵੱਖ ਥਾਂਵਾਂ ਉਤੇ ਗੁਰਮੁਖੀ ਸਕੂਲ ਕਾਇਮ ਕੀਤੇ ਜਾਣ।

੩. ਇਨ੍ਹਾਂ ਸਕੂਲਾਂ ਵਿਚ ਵੱਖ-ਵੱਖ ਪੱਧਰਾਂ ਅਨੁਸਾਰ ਗੁਰਬਾਣੀ ਪਾਠ ਦੀ ਸਿਖਲਾਈ ਦੇਣ ਲਈ ਬਹੁਪ੍ਰਕਾਰੀ ਅਧਿਆਪਨ ਤਕਨੀਕਾਂ ਦੀ ਉਚ-ਸਿਖਲਾਈ ਪ੍ਰਾਪਤ ਅਧਿਆਪਕਾਂ ਦੀ ਵਿਵਸਥਾ ਹੋਵੇ।

੪. ਗੁਰਬਾਣੀ ਲਿਪੀਅੰਤਰਨ ਲਈ ਪ੍ਰਮਾਣਿਕ ਵਿਧੀ-ਵਿਧਾਨ ਬਣੇ ਅਤੇ ਸਿਖਲਾਈ ਦੇ ਬਾਕਾਇਦਾ ਬੰਦੋਬਸਤ ਹੋਣ।

੫. ਗੁਰਮੁਖੀ ਪਰੂਫ-ਰੀਡਿੰਗ ਦੀ ਸਿਖਲਾਈ ਲਈ ਬਾਕਾਇਦਾ ਕੋਰਸ ਡਿਜ਼ਾਈਨ ਕੀਤਾ ਜਾਣਾ ਚਾਹੀਦਾ ਹੈ।

੬. ਇੰਟਰਨੈੱਟ ਅਤੇ ਯੂ-ਟਿਊਬ ਵਰਗੇ ਆਨਲਾਈਨ ਪਲੇਟਫਾਰਮਾਂ ਉਪਰ ਧੜਾਧੜ ਅਪਲੋਡ ਹੋ ਰਹੀ ਸਮੱਗਰੀ ਦੇ ਨਿਰੀਖਣ ਅਤੇ ਨਿਯੰਤਰਣ ਲਈ ਪੰਥਕ ਪੱਧਰ ਉਤੇ ਬਾਕਾਇਦਾ ਪ੍ਰਬੰਧ ਹੋਣ।

ਸਾਰਅੰਸ਼

ਨਿਰਸੰਦੇਹ ਗੁਰਬਾਣੀ ਸੰਥਿਆ, ਉਚਾਰਨ ਅਤੇ ਲਿਪੀਅੰਤਰਨ ਦਾ ਮਸਲਾ ਬਹੁਪਾਸਾਰੀ ਅਤੇ ਬਹੁਅਨੁਸ਼ਾਸਨੀ ਹੈ। ਇਸ ਬਾਰੇ ਪਹਿਲਾਂ ਹੋਏ ਅਤੇ ਮੌਜੂਦਾ ਯਤਨ ਨਾਕਾਫੀ ਹਨ। ਇਸ ਖੇਤਰ ਨੂੰ ਵਧੇਰੇ ਤਵੱਜੋ ਦੀ ਲੋੜ ਹੈ ਅਤੇ ਇਸ ਦਿਸ਼ਾ ਵਿਚ ਅਧਿਐਨ ਦੀਆਂ ਬੇਅੰਤ ਸੰਭਾਵਨਾਵਾਂ ਨਜ਼ਰ ਆ ਰਹੀਆਂ ਹਨ। ਪਰੰਤੂ ਇਸ ਪਾਸੇ ਵਿਚਾਰਵਾਨਾਂ ਦੀ ਤਵੱਜੋ ਅਤੇ ਰੁਚੀ ਦੀ ਘਾਟ ਦੇ ਚਲਦਿਆਂ ਤੌਖਲੇ ਵੀ ਅਨਿਕ ਪ੍ਰਕਾਰੀ ਹਨ। ਆਸ ਹੈ ਵਿਦਵਾਨ ਵਿਚਾਰਵਾਨ, ਵਿਸ਼ੇਸ਼ ਕਰ ਭਾਸ਼ਾ-ਵਿਗਿਆਨੀ ਇਸ ਵੱਲ ਬਣਦਾ ਧਿਆਨ ਦੇਣਗੇ। ਇਨ੍ਹਾਂ ਤੋਂ ਵੀ ਵੱਡੀ ਜ਼ਰੂਰਤ ਸੰਸਥਾਗਤ ਯਤਨਾਂ ਦੀ ਹੈ। ਸ੍ਰੀ ਅਕਾਲ ਤਖਤ ਸਾਹਿਬ ਸਮੇਤ ਸਾਡੀਆਂ ਉੱਚ-ਧਾਰਮਿਕ ਅਤੇ ਅਕਾਦਮਿਕ ਸੰਸਥਾਵਾਂ ਦੀ ਜ਼ਿਮੇਵਾਰੀ ਬਣਦੀ ਹੈ ਕਿ ਉਹ ਗੁਰਬਾਣੀ ਉਚਾਰਨ ਅਤੇ ਲਿਪੀਅੰਤਰਨ ਦੇ ਖੇਤਰ ਵਿਚ ਫੈਲੀ ਹੋਈ ਤੇ ਫੈਲ ਰਹੀ ਅਰਾਜਕਤਾ ਨੂੰ ਠੱਲ੍ਹ ਪਾਉਣ ਲਈ ਅੱਗੇ ਆਉਣ; ਅਗਵਾਈ ਅਤੇ ਸਿਖਲਾਈ ਦੇ ਢੁਕਵੇਂ ਯੋਗ ਪ੍ਰਬੰਧ ਕਰਨ। ਸੋਸ਼ਲ ਮੀਡੀਏ ਦੇ ਵਰਤਮਾਨ ਯੁੱਗ ਵਿਚ ਗੁਰਬਾਣੀ ਸੰਥਿਆ, ਉਚਾਰਨ ਅਤੇ ਲਿਪੀਅੰਤਰਨ ਦੇ ਮਾਮਲੇ ਵਿਚ ਜਿਸ ਤਰ੍ਹਾਂ ਦੀ ਆਪਾਧਾਪੀ ਫੈਲ ਰਹੀ ਹੈ, ਉਹ ਗੁਰਬਾਣੀ ਦੇ ਮੂਲ-ਪਾਠ ਨੂੰ ਵਿਗਾੜਨ ਦਾ ਵੱਡਾ ਜ਼ਰੀਆ ਬਣ ਰਹੀ ਹੈ। ਇਸ ਘੋਰ ਅਨਰਥ ਤੋਂ ਜਾਣੇ-ਅਣਜਾਣੇ ਅਸੀਂ ਅਜੇ ਅੱਖਾਂ ਮੀਟੀਆਂ ਹੋਈਆਂ ਹਨ। ਇਸ ਆਪਾਧਾਪੀ ਵਾਲੇ ਵਰਤਾਰੇ ਨੂੰ ਸੰਜਮੀ ਦਿਸ਼ਾ ਦੇਣ ਲਈ ਨੇਮਬੱਧ ਕਰਨਾ ਅੱਜ ਬੇਹੱਦ ਜ਼ਰੂਰੀ ਹੋ ਗਿਆ ਹੈ। ਸਾਡੀਆਂ ਸੰਸਥਾਵਾਂ ਅਤੇ ਅਦਾਰੇ, ਇਸ ਜ਼ਿਮੇਵਾਰੀ ਤੋਂ ਅੱਖਾਂ ਮੀਟ ਕੇ ਅੱਗੇ ਨਹੀਂ ਲੰਘ ਸਕਦੇ। ਇਤਿਹਾਸ ਸਾਡੇ ਕੋਲੋਂ ਇਸ ਦੀ ਜਵਾਬਦੇਹੀ ਮੰਗੇਗਾ। ਹੁਣ ਬਿਨਾਂ ਦੇਰੀ ਕੰਧ ਉਤੇ ਲਿਖਿਆ ਪੜ੍ਹਨ-ਵਿਚਾਰਨ ਦੀ ਜ਼ਰੂਰਤ ਹੈ। ਵਾਹਿਗੁਰੂ ਸੁਮੱਤ ਬਖਸ਼ੇ - ਅਸੀਂ ਜਲਦੀ ਜਾਗ ਜਾਈਏ! ■

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਵਿਲੱਖਣ ਪਹਿਲ ਬੈਚੁਲਰ ਆਫ਼ ਮੈਨੇਜਮੈਂਟ ਸਟੱਡੀਜ਼ (ਗੁਰਦੁਆਰਾ ਮੈਨੇਜਮੈਂਟ) ਕੋਰਸ ਦੀ ਸ਼ੁਰੂਆਤ

*-ਡਾ. ਪਰਿਤ ਪਾਲ ਸਿੰਘ**

ਗੁਰਦੁਆਰਾ ਸਾਹਿਬ ਸਿੱਖ ਜੀਵਨ-ਜਾਚ ਦੇ ਅਮਲ ਅਭਿਆਸ ਦਾ ਕੇਂਦਰੀ ਧੁਰਾ ਹੈ। ਗੁਰਦੁਆਰਾ ਸ਼ਬਦ ਦਾ ਮੁਢਲਾ ਨਾਮ ਧਰਮਸਾਲ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਜਗਤ ਜਲੰਦੇ ਦਾ ਉੱਧਾਰ ਕਰਦੇ ਹੋਏ ਜਿੱਥੇ ਵੀ ਰੁਕੇ, ਉੱਥੇ ਨਾਨਕ ਨਾਮ-ਲੇਵਾ ਸੰਗਤ ਸਥਾਪਿਤ ਹੋ ਗਈ। ਪਰਮਾਤਮਾ ਦਾ ਨਾਮ-ਸਿਮਰਨ ਕਰਨ ਲਈ ਇਨ੍ਹਾਂ ਸੰਗਤਾਂ ਨੇ ਧਰਮਸਾਲਾਵਾਂ ਸਥਾਪਿਤ ਕਰ ਲਈਆਂ ਸਨ, ਜੋ ਮੌਜੂਦਾ ਸਮੇਂ ਵਿਚ ਗੁਰਦੁਆਰਾ ਸਾਹਿਬਾਨ ਦੇ ਰੂਪ ਵਿਚ ਸਦੀਵੀ ਤੌਰ 'ਤੇ ਸੁਸ਼ੋਭਿਤ ਹਨ। ਦਸ ਗੁਰੂ ਸਾਹਿਬਾਨ, ਗੁਰੂ-ਘਰ ਦੇ ਅਨਿਨ ਸਿੱਖਾਂ ਅਤੇ ਸ਼ਰਧਾਲੂਆਂ ਵੱਲੋਂ ਸਮੇਂ-ਸਮੇਂ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਅਤੇ ਵਿਕਾਸ ਵਿਚ ਭਰਪੂਰ ਯੋਗਦਾਨ ਪਾਇਆ ਜਾਂਦਾ ਰਿਹਾ ਹੈ। ਇਸ ਪ੍ਰਬੰਧ ਨੂੰ ਬੜੀ ਸ਼ਰਧਾ, ਸਮਰਪਣ ਅਤੇ ਸੇਵਾ-ਭਾਵਨਾ ਨਾਲ ਨਿਭਾਇਆ ਜਾਂਦਾ ਸੀ ਜੋ ਹੁਣ ਵੀ ਨਿਰੰਤਰ ਜਾਰੀ ਹੈ।

ਬਦਲਾਉ, ਮਨੁੱਖੀ ਜੀਵਨ ਦਾ ਪ੍ਰਮੁੱਖ ਅੰਗ ਹੈ। ਨਿੱਤ ਨਵੀਆਂ ਕਾਢਾਂ ਕੱਢਣੀਆਂ ਅਤੇ ਅਪਨਾਉਣੀਆਂ ਮਨੁੱਖੀ ਚੇਤਨਾ ਦਾ ਸੁਭਾਅ ਹੈ। ਇਸੇ ਤਰ੍ਹਾਂ ਗੁਰਦੁਆਰਾ ਪ੍ਰਬੰਧ ਵਿਚ ਵੀ ਸਮੇਂ-ਸਮੇਂ ਵਿਕਾਸ ਅਤੇ ਵਾਧਾ ਹੁੰਦਾ ਰਿਹਾ ਹੈ। ਅੱਜ ਤੋਂ ਸੌ ਸਾਲ ਪਹਿਲਾਂ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਵਿਚ ਕਮਜ਼ੋਰੀਆਂ ਪ੍ਰਵੇਸ਼ ਕਰ ਗਈਆਂ ਸਨ; ਸਵਾਰਥਾਂ ਕਾਰਨ ਕਿਰਦਾਰ ਤੋਂ ਸੱਖਣੇ ਲੋਕ ਗੁਰਦੁਆਰਾ ਪ੍ਰਬੰਧ ਵਿਚ ਦਾਖ਼ਲ ਹੋ ਗਏ ਸਨ ਅਤੇ ਗੁਰਦੁਆਰਾ ਸਾਹਿਬਾਨ ਦੀ ਜਾਇਦਾਦ ਨੂੰ ਨਿੱਜੀ ਸਮਝਣ ਲੱਗੇ ਸਨ। ਸਭ ਤੋਂ ਦੁੱਖ ਦੀ ਗੱਲ ਇਹ ਸੀ ਕਿ ਉਹ ਸਾਰੀਆਂ ਬੁਰਾਈਆਂ ਜਿਨ੍ਹਾਂ ਤੋਂ ਬਚਣ ਵਾਸਤੇ ਗੁਰਦੁਆਰਾ ਸਾਹਿਬਾਨ ਦੀ ਓਟ ਤੱਕੀ ਜਾਂਦੀ ਸੀ, ਗੁਰਦੁਆਰਾ ਪ੍ਰਬੰਧ ਵਿਚ ਦਾਖ਼ਲ ਹੋ ਗਈਆਂ ਸਨ। ਸਿੱਟੇ ਵਜੋਂ ਪੰਥ ਵਿਚ ਗੁਰਦੁਆਰਾ ਪ੍ਰਬੰਧ ਨੂੰ ਸੁਧਾਰਨ ਅਤੇ ਆਪਣੇ ਹੱਥਾਂ ਵਿਚ ਲੈਣ ਲਈ ਇਕ ਲਹਿਰ ਨੇ ਜਨਮ ਲਿਆ ਜਿਸ ਨੂੰ ਅਸੀਂ 'ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ' ਦੇ ਨਾਂ ਨਾਲ ਜਾਣਦੇ ਹਾਂ। ਇਸ ਲਹਿਰ ਵਿੱਚੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਈ। ਗੁਰਦੁਆਰਾ ਪ੍ਰਬੰਧ ਦੇ ਸੁਧਾਰ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬਹੁਤ ਹੀ ਬੇਮਿਸਾਲ ਕਾਰਜ ਕੀਤੇ ਹਨ। ਸਿਰਫ ਗੁਰਦੁਆਰਾ ਪ੍ਰਬੰਧ ਹੀ ਨਹੀਂ ਸਗੋਂ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ, ਵਿੱਦਿਆ ਅਤੇ ਸਮਾਜ ਭਲਾਈ ਦੇ ਖੇਤਰ ਵਿਚ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਾਰਜ ਬਹੁਤ ਹੀ ਬੇਮਿਸਾਲ ਅਤੇ ਸ਼ਲਾਘਾਯੋਗ ਹਨ।

---

**ਉੱਪ ਕੁਲਪਤੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ, ਸ੍ਰੀ ਫਤਿਹਗੜ੍ਹ ਸਾਹਿਬ। ਮੋ: +੯੧੯੪੨੭੦-੦੦੪੧੫*

ਅੱਜ ਜਦੋਂ ਸੌ ਸਾਲ ਬਾਅਦ ਗੁਰਦੁਆਰਾ ਪ੍ਰਬੰਧ ਵੱਲ ਨਜ਼ਰ ਮਾਰਦੇ ਹਾਂ ਤਾਂ ਮਹਿਸੂਸ ਹੁੰਦਾ ਹੈ ਕਿ ਸਾਡੇ ਪ੍ਰਬੰਧਕੀ ਢਾਂਚੇ ਵਿਚ ਬਹੁਤ ਸਾਰੀਆਂ ਨਵੀਆਂ ਤਕਨੀਕਾਂ ਨੂੰ ਅਪਣਾਉਣ ਦੀ ਜ਼ਰੂਰਤ ਹੈ। ੨੧ਵੀਂ ਸਦੀ ਦੀ ਸ਼ੁਰੂਆਤ ਦੇ ਨਾਲ ਕਈ ਨਵੀਆਂ ਤਕਨੀਕਾਂ ਦਾ ਵਿਕਾਸ ਹੋਇਆ ਜਿਸ ਨਾਲ ਸਮਾਜਿਕ ਸੰਚਾਰ ਅਤੇ ਇੰਟਰਨੈੱਟ ਤਕਨੀਕ ਦੀ ਵਰਤੋਂ ਸ਼ੁਰੂ ਹੋਈ। ਪ੍ਰਬੰਧ ਦੇ ਖੇਤਰ ਵਿਚ ਵੱਡੀਆਂ-ਵੱਡੀਆਂ ਤਬਦੀਲੀਆਂ ਦੇਖਣ ਨੂੰ ਮਿਲੀਆਂ। ਇਸ ਸਾਰੇ ਘਟਨਾਕ੍ਰਮ ਵਿੱਚੋਂ ਅਤੇ ਪ੍ਰਬੰਧਕੀ ਲੋੜਾਂ ਨੂੰ ਮਹਿਸੂਸ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਖਾਸ ਤਰਜੀਹ ਦੇ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨਛੋਹ ਪ੍ਰਾਪਤ ਬਹਾਦਰਗੜ੍ਹ ਦੀ ਪਵਿੱਤਰ ਧਰਤੀ 'ਤੇ ਗੁਰਦੁਆਰਾ ਪ੍ਰਬੰਧ ਲਈ ਕੁਸ਼ਲ ਪ੍ਰਬੰਧਕ ਤਿਆਰ ਕਰਨ ਵਾਸਤੇ 'ਬੈਚੁਲਰ ਆਫ਼ ਮੈਨੇਜਮੈਂਟ ਸਟੱਡੀਜ਼ (ਗੁਰਦੁਆਰਾ ਮੈਨੇਜਮੈਂਟ)' ਦਾ ਕੋਰਸ 'ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਚੀਟਿਊਟ ਆਫ਼ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ ਬਹਾਦਰਗੜ੍ਹ' (ਪਟਿਆਲਾ) ਵਿਖੇ ਅਰੰਭ ਕੀਤਾ ਹੈ।

ਵਿਸ਼ਵ ਭਰ ਵਿਚ ਇਹ ਨਿਵੇਕਲਾ ਕੋਰਸ ਹੈ। ਇਸ ਉੱਦਮ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸ਼ਲਾਘਾ ਕਰਨੀ ਬਣਦੀ ਹੈ। ਇਹ ਦੱਸਦਿਆਂ ਮਾਣ ਮਹਿਸੂਸ ਹੁੰਦਾ ਹੈ ਕਿ ਇਸ ਕੋਰਸ ਨੂੰ ਪਾਸ ਕਰਨ ਵਾਲੇ ਉਮੀਦਵਾਰ ਨਾ ਕੇਵਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਬਲਕਿ ਪਿੰਡਾਂ, ਸ਼ਹਿਰਾਂ, ਕਸਬਿਆਂ, ਦੇਸ਼ ਅਤੇ ਵਿਦੇਸ਼ ਵਿਚ ਸਥਾਪਿਤ ਗੁਰ ਅਸਥਾਨਾਂ ਵਿਚ ਕੁਸ਼ਲ ਪ੍ਰਬੰਧਕਾਂ ਵਜੋਂ ਸੇਵਾ ਕਰਨ ਦੇ ਯੋਗ ਹੋਣਗੇ।ਇਸ ਕੋਰਸ ਦੀ ਰੂਪ-ਰੇਖਾ ਤਿਆਰ ਕਰਨ ਵਿਚ ਪ੍ਰਬੰਧ ਅਤੇ ਗੁਰਮਤਿ ਦੇ ਖੇਤਰ ਦੇ ਨਾਮਵਰ ਵਿਦਵਾਨਾਂ ਨੇ ਮੋਹਰੀ ਭੂਮਿਕਾ ਨਿਭਾਈ ਹੈ। ਇਸ ਦਾ ਉਦੇਸ਼ ਇਹ ਰੱਖਿਆ ਗਿਆ ਕਿ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ ਗੁਰਮਤਿ ਮਰਯਾਦਾ, ਭਾਸ਼ਾਈ ਮੁਹਾਰਤ ਅਤੇ ਪ੍ਰਬੰਧਕੀ ਯੋਗਤਾ ਵਿਚ ਮਾਹਰ ਹੋਣ। ਇਹ ਕੋਰਸ ਗੁਰਮਤਿ ਅਤੇ ਪ੍ਰਬੰਧ ਅਧਿਐਨ ਦਾ ਸੁਮੇਲ ਹੈ। ਇਸ ਕੋਰਸ ਵਿਚ ਪ੍ਰਬੰਧ ਅਧਿਐਨ ਤਹਿਤ ਬਹੁਤ ਦਿਲਚਸਪ ਅਤੇ ਖੋਜ ਭਰਪੂਰ ਵਿਸ਼ੇ ਸ਼ਾਮਲ ਕੀਤੇ ਗਏ ਹਨ ਜਿਵੇਂ ਲੰਗਰ ਐਂਡ ਮੈਟੀਰੀਅਲ ਮੈਨੇਜਮੈਂਟ, ਗੁਰਦੁਆਰਾ ਕੈਂਪਸ ਪਲਾਨਿੰਗ ਐਂਡ ਲੈਂਡਸਕੇਪ ਡਿਜ਼ਾਈਨਿੰਗ, ਗੁਰਬਾਣੀ: ਪ੍ਰਬੰਧਕੀ ਪਰਿਪੇਖ, ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧਕੀ ਇਤਿਹਾਸ, ਗੁਰਦੁਆਰਾ ਈਵੈਂਟ ਐਂਡ ਡਿਸਕੋਰਸ ਮੈਨੇਜਮੈਂਟ, ਅਕਾਊਂਟਿੰਗ ਅਤੇ ਆਡਿਟਿੰਗ ਆਦਿ। ਇਸ ਦੇ ਨਾਲ ਹੀ ਕੰਪਿਊਟਰ ਦੇ ਵੱਖ-ਵੱਖ ਸਾਫਟਵੇਅਰਾਂ ਬਾਰੇ ਸਿਖਲਾਈ ਤੋਂ ਇਲਾਵਾ ਪੰਜਾਬੀ ਅਤੇ ਅੰਗਰੇਜ਼ੀ ਭਾਸ਼ਾ ਵਿਚ ਸੰਚਾਰ ਮੁਹਾਰਤ ਦੀ ਸਿਖਲਾਈ ਵੀ ਦਿੱਤੀ ਜਾਂਦੀ ਹੈ। ਵਿਚਾਰਾਧੀਨ ਹੈ ਕਿ ਸਮੇਂ ਦੀ ਲੋੜ ਨੂੰ ਦੇਖਦਿਆਂ ਭਵਿੱਖ ਵਿਚ ਇੱਕ ਵਿਦੇਸ਼ੀ ਭਾਸ਼ਾ ਦੀ ਪੜ੍ਹਾਈ ਨੂੰ ਵੀ ਕੋਰਸ ਦਾ ਹਿੱਸਾ ਬਣਾਇਆ ਜਾਵੇ ਤਾਂ ਕਿ ਵਿਦਿਆਰਥੀ ਬਾਹਰਲੇ ਮੁਲਕਾਂ ਵਿਚ ਸਥਾਪਿਤ ਗੁਰਦੁਆਰਾ ਸਾਹਿਬਾਨ ਵਿਖੇ ਪ੍ਰਬੰਧਕੀ ਸੇਵਾ ਨਿਭਾਉਣ ਦੇ ਯੋਗ ਹੋ ਜਾਣ।

ਗੁਰਮਤਿ ਅਧਿਐਨ ਤਹਿਤ ਵਿਦਿਆਰਥੀਆਂ ਲਈ ਗੁਰਬਾਣੀ ਸੰਥਿਆ, ਗੁਰ-ਇਤਿਹਾਸ, ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਬਾਰੇ ਜਾਣਕਾਰੀ ਅਤੇ ਸਿਖਲਾਈ ਦਾ ਪ੍ਰਬੰਧ ਇੰਸਟੀਚਿਊਟ ਵਿਚ ਕੀਤਾ ਜਾ ਰਿਹਾ ਹੈ। ਇਹ ਕੋਰਸ ਰਿਹਾਇਸ਼ੀ ਹੋਣ ਕਰਕੇ ਵਿਦਿਆਰਥੀਆਂ ਲਈ ਰੋਜ਼ਾਨਾ ਗੁਰਮਤਿ ਮਰਯਾਦਾ ਦਾ ਅਭਿਆਸ ਲਾਜ਼ਮੀ ਕੀਤਾ ਗਿਆ ਹੈ, ਜਿਵੇਂ ਕਿ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼, ਮੁੱਖ ਵਾਕ, ਨਿਤਨੇਮ, ਅਰਦਾਸ, ਕੀਰਤਨ ਅਤੇ ਸੁਖ-ਆਸਨ ਦੀ ਸੇਵਾ। ਇਸ ਤੋਂ ਇਲਾਵਾ ਗੁਰਦੁਆਰਾ ਸਾਹਿਬਾਨ ਵਿਚ ਸਮਾਗਮ ਆਯੋਜਿਤ ਕਰਨ ਸੰਬੰਧੀ ਸਿਖਲਾਈ ਵੀ ਦਿੱਤੀ ਜਾਂਦੀ ਹੈ। ਇਥੋਂ ਤਕ ਕਿ ਇੰਸਟੀਚਿਊਟ ਵਿਚ ਸਥਾਪਿਤ ਮੈੱਸ ਵਿਚ ਵੀ ਗੁਰਮਤਿ ਰਹੁ-ਰੀਤਾਂ ਨੂੰ ਧਿਆਨ ਵਿਚ ਰੱਖਦਿਆਂ ਪੰਗਤ ਦੀ ਮਰਯਾਦਾ ਦਾ ਪਾਲਣ ਕੀਤਾ ਜਾਂਦਾ ਹੈ। ਇਸ ਦੌਰਾਨ ਯੋਗ ਸਟਾਫ ਵੱਲੋਂ ਵਿਦਿਆਰਥੀਆਂ ਦੀ ਬਿਹਤਰ ਅਗਵਾਈ ਅਤੇ ਸਿਖਲਾਈ ਦੀ ਹਰ ਸੰਭਵ ਕੋਸ਼ਿਸ਼ ਕੀਤੀ ਜਾਂਦੀ ਹੈ। ਯੂਨੀਵਰਸਿਟੀ ਆਪਣੇ ਉਦੇਸ਼ ਦੀ ਪੂਰਤੀ ਲਈ ਪੂਰੀ ਤਰ੍ਹਾਂ ਨਾਲ ਯਤਨਸ਼ੀਲ ਹੈ ਤਾਂ ਕਿ ਵਿਦਿਆਰਥੀ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਦੇ ਨਾਲ-ਨਾਲ ਆਪਣੇ ਅਧਿਆਤਮਿਕ ਵਿਰਸੇ ਨਾਲ ਵੀ ਜੁੜੇ ਰਹਿਣ।

ਇਸ ਕੋਰਸ ਦੇ ਹਰ ਸਮੈਸਟਰ ਤੋਂ ਬਾਅਦ ਗਰਮੀਆਂ ਵਿਚ ਇੱਕ ਮਹੀਨਾ ਅਤੇ ਸਰਦੀਆਂ ਵਿਚ ਪੰਦਰਾਂ ਦਿਨਾਂ ਦੀ ਟ੍ਰੇਨਿੰਗ ਵੱਖ-ਵੱਖ ਗੁਰ ਅਸਥਾਨਾਂ 'ਤੇ ਕਰਵਾਈ ਜਾਂਦੀ ਹੈ ਤਾਂ ਕਿ ਵਿਦਿਆਰਥੀ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕੀ ਨੁਕਤਿਆਂ ਤੋਂ ਬਾਖੂਬੀ ਵਾਕਫ ਹੋ ਸਕਣ। ਵਿਦਿਆਰਥੀਆਂ ਲਈ ਗਤਕੇ ਦੀ ਟ੍ਰੇਨਿੰਗ ਦਾ ਉਚੇਚਾ ਪ੍ਰਬੰਧ ਕੀਤਾ ਗਿਆ ਹੈ। ਇਸ ਕੋਰਸ ਨੂੰ ਪਾਸ ਕਰਨ ਉਪਰੰਤ ਵਿਦਿਆਰਥੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਗ੍ਰੈਜੂਏਟ ਪੱਧਰ ਦੀਆਂ ਅਸਾਮੀਆਂ ਲਈ ਯੋਗ ਹੋਣਗੇ। ਲੰਘੇ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਕੋਰਸ ਨੂੰ ਕਰਨ ਵਾਲੇ ਉਮੀਦਵਾਰਾਂ ਨੂੰ ਪਹਿਲ ਦੇ ਆਧਾਰ 'ਤੇ ਨਿਯੁਕਤ ਕਰਨ ਦਾ ਫੈਸਲਾ ਵੀ ਲਿਆ ਹੈ। ਆਸ ਹੈ ਕਿ ਸਫਲਤਾ ਨਾਲ ਕੋਰਸ ਪੂਰਾ ਕਰਨ ਵਾਲੇ ਉਮੀਦਵਾਰ, ਪਰਵਾਸ ਕਰ ਚੁੱਕੇ ਸਿੱਖ ਭਾਈਚਾਰੇ ਵੱਲੋਂ ਵਿਦੇਸ਼ਾਂ ਵਿਚ ਸਥਾਪਿਤ ਗੁਰਧਾਮਾਂ ਵਿਚ ਵੀ ਸੇਵਾ ਕਰਨ ਦੇ ਯੋਗ ਹੋਣਗੇ ਜਿਸ ਨਾਲ ਇਨ੍ਹਾਂ ਨੂੰ ਰੋਜ਼ਗਾਰ ਦੇ ਨਵੇਂ ਮੌਕੇ ਪ੍ਰਾਪਤ ਹੋਣਗੇ। ਗੁਰਮਤਿ ਅਤੇ ਪ੍ਰਬੰਧ ਨੂੰ ਜਾਣਨ ਵਾਲੇ ਇਹ ਸੁਯੋਗ ਪ੍ਰਬੰਧਕ ਗੁਰਧਾਮਾਂ ਦੀ ਸੇਵਾ ਵਿਚ ਸੁਚਾਰੂ ਯੋਗਦਾਨ ਪਾਉਣ ਵਿਚ ਮਹੱਤਵਪੂਰਨ ਭੂਮਿਕਾ ਨਿਭਾਉਣਗੇ। ਅਜਿਹੇ ਕੋਰਸ ਪਾਸ ਕਰ ਕੇ ਸੇਵਾ ਕਰਨ ਵਾਲੇ ਵਿਦਿਆਰਥੀਆਂ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੇਤ ਗੁਰਦੁਆਰਾ ਪ੍ਰਬੰਧ ਚਲਾ ਰਹੀਆਂ ਹੋਰਨਾਂ ਸੰਸਥਾਵਾਂ ਦੇ ਪ੍ਰਬੰਧਕੀ ਢਾਂਚੇ ਨੂੰ ਬਲ ਮਿਲੇਗਾ ਅਤੇ ਕੁਸ਼ਲ ਪ੍ਰਬੰਧਕ ਗੁਰਦੁਆਰਾ ਪ੍ਰਬੰਧ ਦਾ ਹਿੱਸਾ ਬਣਨਗੇ। ਜੇ ਕੋਈ ਵਿਦਿਆਰਥੀ ਉਚੇਰੀ ਸਿੱਖਿਆ ਪ੍ਰਾਪਤ ਕਰਨਾ ਚਾਹੁੰਦਾ ਹੈ ਤਾਂ ਉਹ ਇਸ ਦਿਸ਼ਾ ਵਿਚ ਵੀ ਜਾਣ ਲਈ ਸੁਤੰਤਰ ਹੈ। ਇਹ ਕੋਰਸ ਯੂ.ਜੀ.ਸੀ. ਐਕਟ ਦੇ ਸੈਕਸ਼ਨ-੨੨ ਤਹਿਤ ਗ੍ਰੈਜੂਏਟ ਕੋਰਸਾਂ ਦੀ ਸੂਚੀ (List) ਵਿਚ ਦਰਜ ਹੈ। ■

# ਸੰਤ ਕਰਤਾਰ ਸਿੰਘ ਜੀ ਭਿੰਡਰਾਂਵਾਲੇ

*-ਸ. ਮੋਹਨ ਸਿੰਘ ਉਰਲਾਣਾ**

ਗੁਰਬਾਣੀ ਦੇ ਰਸੀਏ,  ਕਥਨੀ ਤੇ ਕਰਨੀ ਦੇ ਪੂਰੇ, ਨਿਰਛਲ, ਨਿਰਲੇਪ, ਨਿਧੜਕ, ਸੇਵਾ ਦੇ ਪੁੰਜ, ਪੰਥ ਦੇ ਮਹਾਨ ਕਥਾਕਾਰ, ਸ਼੍ਰੋਮਣੀ ਵਿਦਵਾਨ, ਦਮਦਮੀ ਟਕਸਾਲ ਦੇ ਤੇਰ੍ਹਵੇਂ ਮੁਖੀ ਤੇ ਆਦਰ ਸਤਿਕਾਰਯੋਗ ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦਾ ਨਾਂ ਜ਼ੁਬਾਨ 'ਤੇ ਆਉਂਦਿਆਂ ਹੀ ਹੱਥ ਸ਼ਰਧਾ, ਮਾਣ-ਸਤਿਕਾਰ ਤੇ ਪ੍ਰੇਮ ਸੇਤੀ ਆਪ ਮੁਹਾਰੇ ਜੁੜ ਜਾਂਦੇ ਹਨ ਤੇ ਸਿਰ ਇਸ ਅਦੁੱਤੀ ਸ਼ਖ਼ਸੀਅਤ ਨੂੰ ਸਤਿਕਾਰ ਦੇਣ ਲਈ ਝੁਕ ਜਾਂਦਾ ਹੈ।

ਆਪ ਜੀ ਦਾ ਜਨਮ ੧੯ ਅੱਸੂ, ਸੰਮਤ ੧੯੮੯ ਬਿਕ੍ਰਮੀ ਮੁਤਾਬਿਕ ੪ ਅਕਤੂਬਰ, ੧੯੩੨ ਈ. ਦਿਨ ਮੰਗਲਵਾਰ ਨੂੰ ਗੁਰਬਾਣੀ ਦੇ ਨਿੱਤਨੇਮੀ ਤੇ ਨਿਧੜਕ ਅਕਾਲੀ ਜਥੇਦਾਰ ਝੰਡਾ ਸਿੰਘ ਜੀ ਦੇ ਘਰ ਮਾਤਾ ਲਾਭ ਕੌਰ ਜੀ ਦੀ ਕੁੱਖੋਂ, ਭੂਰੇ ਕੋਹਨੇ ਪਿੰਡ ਵਿਚ ਹੋਇਆ ਜੋ ਪਹਿਲਾਂ ਲਾਹੌਰ ਜ਼ਿਲ੍ਹੇ ਵਿਚ ਸੀ। ਦੇਸ਼ ਵੰਡ ਸਮੇਂ ਲਾਹੌਰ ਪਾਕਿਸਤਾਨ ਵਿਚ ਚਲਾ ਗਿਆ ਤੇ ਸ੍ਰੀ ਅੰਮ੍ਰਿਤਸਰ, ਭਾਰਤ ਵਿਚ ਰਹਿ ਗਿਆ ਤੇ ਇਹ ਨਗਰ ਵੀ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਨਾਲ ਜੋੜਿਆ ਗਿਆ। ਅੱਜਕਲ੍ਹ ਇਹ ਤਰਨ-ਤਾਰਨ ਜ਼ਿਲ੍ਹੇ ਅੰਦਰ ਪੈਂਦਾ ਹੈ। ਸ੍ਰੀ ਅੰਮ੍ਰਿਤਸਰੋਂ ਜਾਂਦੀ ਸੜਕ ਦੇ ਕਿਨਾਰੇ ਇਹ ਖੇਮਕਰਨ ਤੋਂ ਤਿੰਨ ਕਿਲੋਮੀਟਰ ਪਹਿਲਾਂ ਆਉਂਦਾ ਹੈ।

ਆਪ ਜੀ ਦਾ ਜਨਮ ਤੇ ਨਾਮ ਸੰਸਕਾਰ ਬਾਬਾ ਬੱਗਾ ਸਿੰਘ ਜੀ ਨੇ ਕੀਤਾ ਅਤੇ ਗੁਰਬਾਣੀ ਦੀ ਤੁਕ :

*ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੦੧)*

ਪਹਿਲੇ ਅੱਖਰ 'ਕ' ਤੋਂ ਆਪ ਜੀ ਦਾ ਨਾਂ 'ਕਰਤਾਰ ਸਿੰਘ' ਰੱਖਿਆ। ਬਾਬਾ ਬੱਗਾ ਸਿੰਘ ਜੀ ਤੋਂ ਹੀ ਆਪ ਜੀ ਨੇ ਗੁਰਮਤਿ ਦੀ ਵਿੱਦਿਆ ਗ੍ਰਹਿਣ ਕੀਤੀ ਤੇ ਸਕੂਲੀ ਵਿੱਦਿਆ ਸਰਕਾਰੀ ਮਿਡਲ ਸਕੂਲ ਖੇਮਕਰਨ ਤੋਂ ਪ੍ਰਾਪਤ ਕੀਤੀ। ਨੌਵੀਂ ਤੇ ਦਸਵੀਂ ਇੱਕ ਸਾਲ ਵਿਚ ਹੀ ਨੈਸ਼ਨਲ ਹਾਈ ਸਕੂਲ ਭਿੱਖੀਵਿੰਡ ਤੋਂ ਪਾਸ ਕੀਤੀ। ਉਚੇਰੀ ਵਿੱਦਿਆ ਲਈ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਿਚ ਦਾਖ਼ਲ ਹੋਏ ਜਿੱਥੇ ਆਪ ਜੀ ਨੇ ਐਫ. ਏ. (ਬਾਰ੍ਹਵੀਂ ਜਮਾਤ) ਪਾਸ ਕੀਤੀ।

ਪੜ੍ਹਾਈ ਦੇ ਨਾਲ-ਨਾਲ ਆਪ ਜੀ ਗੁਰਬਾਣੀ ਵੱਲ ਵੀ ਪੂਰਾ ਧਿਆਨ ਦਿੰਦੇ ਤੇ ਸਿਮਰਨ ਵਿਚ ਲੀਨ ਰਹਿੰਦੇ। ਆਪ ਜੀ ਨਿਯਮ ਨਾਲ ਹਰ ਰੋਜ਼ ਪੰਜ ਬਾਣੀਆਂ ਦਾ ਪਾਠ ਪ੍ਰੇਮ ਨਾਲ ਕਰਦੇ ਤੇ ਸਾਸ ਗਿਰਾਸ ਵਾਹਿਗੁਰੂ ਨੂੰ ਯਾਦ ਕਰਦੇ। ਆਪ ਜੀ ਕਦੇ ਵੀ ਦਸਾਂ ਪਾਤਸ਼ਾਹੀਆਂ ਦੀ ਆਤਮਿਕ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪਵਿੱਤਰ

**ਮਕਾਨ ਨੰ: ਐਲ ੬/੯੦੫, ਗਲੀ ਨੰ:੩/੪ ਨਿਊ ਸ਼ਹੀਦ ਊਧਮ ਸਿੰਘ ਨਗਰ, ਅੰਮ੍ਰਿਤਸਰ। ਮੋ:੯੭੭੯੬੦੮੦੫੦*

ਦਰਸ਼ਨ ਤੋਂ ਬਗ਼ੈਰ ਪਰਸ਼ਾਦਾ ਨਹੀਂ ਛਕਦੇ। ਸੰਨ ੧੯੪੯ ਈ. ਵਿਚ ਜਦੋਂ ਆਪ ਜੀ ਅਜੇ ਵਿਦਿਆਰਥੀ ਹੀ ਸਨ ਕਿ ਆਪ ਜੀ ਦੀ ਭੂਆ ਜੀ ਦੇ ਸਪੁੱਤਰ ਉਜਾਗਰ ਸਿੰਘ ਜੀ ਕਾਹਨੇ ਵਾਲੇ ਆਪ ਜੀ ਨੂੰ ਆਪਣੇ ਨਾਲ ਲੈ ਗਏ ਤੇ ਭਿੰਡਰਾਂ ਵਾਲੇ ਸੰਤ ਗੁਰਬਚਨ ਸਿੰਘ ਜੀ ਨਾਲ ਆਪ ਜੀ ਦਾ ਮੇਲ ਕਰਾਇਆ। ਆਪ ਜੀ ਉੱਥੋਂ ਹੀ ਪੰਜਾਂ ਪਿਆਰਿਆਂ ਪਾਸੋਂ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਪੂਰਨ ਸਿੰਘ ਸਜ ਗਏ। ਆਪ ਜੀ ਹਰ ਸਾਲ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੂੰ ਆਪਣੇ ਨਗਰ ਭੂਰੇ ਪੁਰਾਣੇ ਲੈ ਕੇ ਆਉਂਦੇ ਤੇ ਕਥਾ ਕੀਰਤਨ ਅਤੇ ਅੰਮ੍ਰਿਤ ਦਾ ਪ੍ਰਵਾਹ ਚਲਾ ਕੇ ਬੇਅੰਤ ਗੁਰਸਿੱਖਾਂ ਨੂੰ ਗੁਰੂ ਕੇ ਲੜ ਲਾਉਂਦੇ।

ਸੰਨ ੧੯੫੦ ਈ. ਵਿਚ ਆਪ ਜੀ ਭੈਣੀ ਮੱਸਾ ਸਿੰਘ (ਨਜ਼ਦੀਕ ਬਾਸਰਕੇ ਗਿੱਲਾਂ) ਦੇ ਸਰਦਾਰ ਕਰਤਾਰ ਸਿੰਘ ਜੀ ਦੀ ਸਪੁੱਤਰੀ ਬੀਬੀ ਨਿਰੰਜਨ ਕੌਰ ਜੀ ਨਾਲ ਵਿਆਹੇ ਗਏ। ਜਿਸ ਤੋਂ ਦੋ ਸਪੁੱਤਰ ਭਾਈ ਅਮਰੀਕ ਸਿੰਘ ਜੀ ਤੇ ਭਾਈ ਮਨਜੀਤ ਸਿੰਘ ਜੀ ਜਨਮੇ। ਦੋਵਾਂ ਪੁੱਤਰਾਂ ਦੀ ਸੰਤਾਨ ਅੰਮ੍ਰਿਤਧਾਰੀ ਤੇ ਨਿੱਤਨੇਮੀ ਹੈ। ਸਾਰਾ ਪਰਿਵਾਰ ਪੂਰਨ ਰੂਪ ਵਿਚ ਸਿੱਖੀ ਅਸੂਲਾਂ ਨੂੰ ਪਰਣਾਇਆ ਹੋਇਆ ਹੈ।

ਬਾਰ੍ਹਾਂ ਜਮਾਤਾਂ ਪਾਸ ਕਰਨ ਪਿੱਛੋਂ ਆਪ ਜੀ ਨੇ ਪੱਕੇ ਤੌਰ 'ਤੇ ਭਿੰਡਰਾਂ ਵਾਲੇ ਜਥੇ ਵਿਚ ਸ਼ਾਮਲ ਹੋਣ ਦੀ ਇੱਛਾ ਪ੍ਰਗਟ ਕੀਤੀ ਪਰ ਪਿਤਾ ਜੀ ਦੇ ਨਾ ਮੰਨਣ 'ਤੇ ਗੁਰਬਚਨ ਸਿੰਘ ਜੀ ਦੀ ਆਗਿਆ ਅਨੁਸਾਰ ਆਪ ਜੀ ਨੇ ਮਾਲ ਮਹਿਕਮੇ ਵਿਚ ਪਟਵਾਰੀ ਦੀ ਨੌਕਰੀ ਕਰ ਲਈ ਅਤੇ ਤਕਰੀਬਨ ਸੱਤ ਮਹੀਨੇ ਤਕ ਸ੍ਰੀ ਮੁਕਤਸਰ ਸਾਹਿਬ ਨੌਕਰੀ 'ਤੇ ਰਹੇ। ਸੰਨ ੧੯੫੭ ਈ. ਵਿਚ ਨੌਕਰੀ ਤੋਂ ਤਿਆਗ-ਪੱਤਰ ਦੇ ਕੇ ਪੱਕੇ ਤੌਰ 'ਤੇ ਭਿੰਡਰਾਂ ਵਾਲੇ ਜਥੇ ਵਿਚ ਭਰਤੀ ਹੋ ਗਏ।

ਜਥੇ ਵਿਚ ਸ਼ਮੂਲੀਅਤ ਦੇ ਇਕ ਸਾਲ ਦੇ ਅੰਦਰ ਹੀ ਆਪ ਜੀ ਦੀ ਗੁਰਬਾਣੀ ਦੀ ਸੁਧਾਈ ਉਪਰੰਤ ਕਥਾ-ਵਿਚਾਰ ਦੀ ਸੇਵਾ ਆਪ ਦੇ ਜ਼ਿੰਮੇਂ ਲਾ ਦਿੱਤੀ ਤੇ ਹੌਲੀ-ਹੌਲੀ ਆਪ ਜੀ ਨੇ ਸੰਤਾਂ ਦੇ ਗੜਵਈ ਦੇ ਤੌਰ 'ਤੇ ਸੇਵਾ ਸੰਭਾਲ ਲਈ ਜਿਸ ਨਾਲ ਮਹਾਂਪੁਰਖਾਂ ਦੇ ਬਸਤਰ ਵੀ ਧੋਣੇ, ਸਮੇਂ ਸਿਰ ਪਰਸ਼ਾਦਾ ਛਕਾਉਣਾ ਆਦਿ। ਇਸ ਦੇ ਨਾਲ ਹੀ ਮਹਾਂਪੁਰਖਾਂ ਨੂੰ ਪੰਜ ਬਾਣੀਆਂ, ਜੈਤਸਰੀ ਦੀ ਵਾਰ, ਸਤੇ ਬਲਵੰਡ ਦੀ ਵਾਰ, ਬਾਰਹਮਾਹਾ ਤੁਖਾਰੀ ਤੇ ਮਾਝ , ਸੁਖਮਨੀ ਸਾਹਿਬ ਬਾਵਨ ਅੱਖਰੀ, ਦਖਣੀ ਓਅੰਕਾਰ ਆਦਿ ਅਤੇ ਪੰਞੀ ਪੱਤਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਨਿਯਮ ਨਾਲ ਸੁਣਾਉਣਾ। ਭਿੰਡਰਾਂ ਵਾਲੇ ਬਾਬਾ ਜੀ ਨੇ ਤਿੰਨ ਵਾਰੀ ਆਪ ਜੀ ਨੂੰ ਜਥੇਬੰਦੀ ਦੀ ਸੇਵਾ ਸੰਭਾਲਣ ਦੀ ਇੱਛਾ ਪ੍ਰਗਟ ਕੀਤੀ ਤੇ ਆਖੀਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਦੀ ਤੀਜੀ ਸ਼ਤਾਬਦੀ ਦੇ ਸ਼ੁਭ ਮੌਕੇ 'ਤੇ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਵਿਖੇ ੨੦ ਜਨਵਰੀ, ੧੯੬੭ ਈ. ਨੂੰ ਦਮਦਮੀ ਟਕਸਾਲ ਦੀ ਸੇਵਾ ਸੌਂਪਣਾ ਸਾਰੀ ਸੰਗਤ ਵਿਚ ਆਪ ਜੀ ਨੂੰ ਕਰ ਦਿੱਤੀ।

੨੯ ਜੂਨ, ੧੯੬੯ ਈ. ਨੂੰ ਸੰਤ ਗੁਰਬਚਨ ਸਿੰਘ ਜੀ ਦੇ ਗੁਰਪੁਰੀ ਪਿਆਨੇ ਉਪਰੰਤ ਆਪ ਜੀ ਭਿੰਡਰ ਛੱਡ ਕੇ ਮਹਿਤੇ ਆ ਗਏ ਕਿਉਂਕਿ ਸੰਤ ਜੀ ਨੇ ਇੱਥੋਂ ਹੀ ਆਪਣਾ ਪੰਜ ਤੱਤੀ ਸਰੀਰ ਤਿਆਗਿਆ ਸੀ। ਮਹਿਤਾ ਦਮਦਮੀ ਟਕਸਾਲ ਦਾ

ਕੇਂਦਰੀ ਸਥਾਨ ਬਣਨ ਕਰ ਕੇ ਆਪ ਜੀ ਨੇ ਇੱਥੇ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਨਾਮੀ ਅਸਥਾਨ ਦਾ ਨਿਰਮਾਣ ਕਰਵਾਇਆ। ਇੱਥੇ ਇਕ ਬਹੁਤ ਵੱਡਾ ਲੰਗਰ ਹਾਲ ਸੰਗਤ ਦੇ ਪਰਸ਼ਾਦਾ ਛਕਣ ਲਈ ਤਾਮੀਰ ਕਰਵਾਇਆ। ਦਰਸ਼ਨੀ ਡਿਉੜੀ, ਹਾਲ ਕਮਰਾ, ਰਿਹਾਇਸ਼ੀ ਕਮਰੇ, ਲੰਗਰ ਦਾ ਸਾਮਾਨ ਭੰਡਾਰ ਕਰਨ ਲਈ ਕੁਠਾਰ, ਵਿਦਿਆਰਥੀਆਂ ਦੇ ਕੀਰਤਨ ਸਿੱਖਣ ਲਈ ਕੀਰਤਨ ਵਿਦਿਆਲੇ ਦਾ ਨਿਰਮਾਣ ਕਰਵਾਇਆ। ਗੁਰਦੁਆਰੇ ਦੇ ਦੁਆਲੇ ਚਾਰ-ਦੀਵਾਰੀ ਬਣਵਾਈ। ਪਾਣੀ ਵਾਸਤੇ ਨਲਕੇ, ਬੰਬੀ, ਟਿਊਬਵੈਲ ਲਗਵਾਏ। ਵੱਡਾ ਛੱਪੜ ਅਤੇ ਪੁਰਾਣਾ ਖੂਹ ਪੂਰਿਆ।

ਇਨ੍ਹਾਂ ਕਾਰਜਾਂ ਦੇ ਨਾਲ ਪੜ੍ਹਾਈ, ਕਥਾ, ਕੀਰਤਨ ਤੇ ਅੰਮ੍ਰਿਤ ਪ੍ਰਵਾਹ ਦੇ ਕਾਰਜਾਂ ਵਿਚ ਖੜੋਤ ਨਹੀਂ ਆਉਣ ਦਿੱਤੀ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਤੀਜੀ ਸ਼ਹੀਦੀ ਸ਼ਤਾਬਦੀ ਦੇ ਸੰਬੰਧ ਵਿਚ ੧੨੬ ਸ੍ਰੀ ਅਖੰਡ ਪਾਠ ਸਾਹਿਬ ਕਰਵਾਏ। ੩੭ ਨਗਰ ਕੀਰਤਨ ਕੱਢੇ ਜਿਸ ਵਿਚ ਭਾਰੀ ਗਿਣਤੀ ਵਿਚ ਸੰਗਤ ਸ਼ਾਮਲ ਹੋਈ। ਜਿਸ ਵਿਚ ਨਗਰਾਂ ਵਾਲੇ ਸਵਾਗਤੀ ਗੇਟ ਬਣਾਉਂਦੇ, ਸੰਗਤ ਲਈ ਪਰਸ਼ਾਦੇ ਤਿਆਰ ਕਰ ਕੇ ਛਕਾਏ ਜਾਂਦੇ। ਜਿਸ ਵਿਚ ਅਨੇਕ ਪ੍ਰਕਾਰ ਦੇ ਪਦਾਰਥ ਹੁੰਦੇ। ਸੰਤ ਜੀ ਹਰ ਨਗਰ ਵਿਚ ਨਗਰ ਕੀਰਤਨ ਨੂੰ ਰੋਕ ਕੇ ਗੁਰੂ ਜੀ ਦੀ ਸ਼ਹੀਦੀ ਬਾਰੇ ਚਾਨਣਾ ਪਾਉਂਦੇ ਤੇ ਸੰਗਤ ਨੂੰ ਪ੍ਰੇਰਨਾ ਦਿੰਦੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਕਿਸੇ ਦੇਹਧਾਰੀ ਪਖੰਡੀ ਨੂੰ ਗੁਰੂ ਨਹੀਂ ਮੰਨਣਾ। ਇਸ ਨਾਲ ਕੌਮ ਨੂੰ ਜਾਗਰੂਕ ਕਰਦੇ। ਇਹ ਮਗਰ ਕੀਰਤਨ ਘੱਟੋ-ਘੱਟ ੭੦-੮੦ ਕਿਲੋਮੀਟਰ ਤਕ ਦਾ ਹੁੰਦਾ। ਜਿਹੜੇ ਕੌਮ ਦੇ ਪ੍ਰਚਾਰਕ, ਢਾਡੀ ਆਦਿਕ ਰਹਿਤ ਵਿਚ ਢਿੱਲੇ ਸਨ ਉਨ੍ਹਾਂ ਨੂੰ ਪ੍ਰੇਰ ਕੇ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਵਾ ਕੇ ਰਹਿਤ ਵਿਚ ਤਿਆਰ-ਬਰ-ਤਿਆਰ ਕਰਵਾਇਆ ਅਤੇ ਉਨ੍ਹਾਂ ਦਾ ਮਾਣ-ਸਨਮਾਨ ਵੀ ਕੀਤਾ।

ਤਤਕਾਲੀ ਪ੍ਰਧਾਨ ਮੰਤਰੀ ਨੇ ਐਮਰਜੈਂਸੀ ਲਾਗੂ ਕਰ ਕੇ ਅਖ਼ਬਾਰਾਂ 'ਤੇ ਸੈਂਸਰ ਲਾ ਦਿੱਤੀ। ਅਦਾਲਤਾਂ ਦੇ ਅਧਿਕਾਰ ਆਪਣੇ ਹੱਥ ਵਿਚ ਲੈ ਲਏ। ਅਪੀਲ, ਵਕੀਲ, ਦਲੀਲ ਨਾਂ ਦੀ ਦੇਸ਼ ਵਿਚ ਕੋਈ ਚੀਜ਼ ਨਹੀਂ ਸੀ। ਨਲਬੰਦੀ ਤੇ ਨਸਬੰਦੀ ਦਾ ਡੱਟ ਕੇ ਵਿਰੋਧ ਕਰ ਕੇ ਜ਼ਬਰੀ ਠੋਸੇ ਕਾਨੂੰਨ ਦੀਆਂ ਧੱਜੀਆਂ ਉਡਾ ਦਿੱਤੀਆਂ। ਚੋਣਾਂ ਦਾ ਐਲਾਨ ਹੋਇਆ ਤੇ ਜੇਲ੍ਹੀਂ ਡੱਕੇ ਨੇਤਾ ਰਿਹਾਅ ਕਰ ਦਿੱਤੇ ਗਏ। ਸ਼੍ਰੋਮਣੀ ਅਕਾਲੀ ਦਲ ਦੇ ਬੇਨਤੀ ਕਰਨ 'ਤੇ ਪੰਥ ਦੀ ਚੜ੍ਹਦੀ ਕਲਾ ਲਈ ਜਥੇ ਦੇ ਸਿੰਘਾਂ ਤੋਂ ਵਿਸ਼ੇਸ਼ ਜਾਪ ਕਰਵਾਇਆ ਜਿਸ ਸਦਕਾ ਸਾਰੇ ਭਾਰਤ ਵਿਚ ਕਾਂਗਰਸ ਦੀ ਬੁਰੀ ਤਰ੍ਹਾਂ ਹਾਰ ਹੋਈ ਪ੍ਰਧਾਨ ਮੰਤਰੀ, ਉਸ ਦੇ ਚਹੇਤੇ ਤੇ ਦਿੱਗਜ ਕਾਂਗਰਸੀ ਨੇਤਾ ਹਾਰ ਗਏ।

ਆਪ ਜੀ ਚੰਗੇ ਵਿਦਵਾਨ ਤੇ ਲੇਖਕ ਵੀ ਸਨ, ਜਿਨ੍ਹਾਂ ਨੇ ਧਾਰਮਿਕ ਵਿਚਾਰਧਾਰਾ ਨੂੰ ਮੁੱਖ ਰੱਖ ਕੇ ਜਪੁਜੀ ਸਾਹਿਬ, ਰਹਰਾਸਿ ਸਾਹਿਬ ਤੇ ਕੀਰਤਨ ਸੋਹਿਲਾ ਆਦਿ ਬਾਣੀਆਂ ਦੇ ਭਾਵਾਂ ਨੂੰ ਆਮ ਸਮਝੀ ਜਾਂਦੀ ਪੰਜਾਬੀ ਵਾਰਤਕ ਵਿਚ ਅਰਥ ਕੀਤੇ ਅਤੇ ਸੰਤ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੇ ਬਹੁ-ਪੱਖੀ ਜੀਵਨ ਅਤੇ ਗੁਰਮਤਿ ਰਹਿਤ ਮਰਯਾਦਾ ਦੇ ਪ੍ਰਮੁੱਖ ਅਸੂਲਾਂ ਨੂੰ ਅੱਖਰੀਂ ਮੂਰਤੀਮਾਨ ਕੀਤਾ। ਜਿਸ ਤਰ੍ਹਾਂ ਆਪ ਜੀ ਨੇ

ਕਲਮ ਰਾਹੀਂ, ਗੁਰਮਤਿ ਪ੍ਰਚਾਰ ਰਾਹੀਂ ਤੇ ਅੰਮ੍ਰਿਤ ਸੰਚਾਰ ਰਾਹੀਂ ਸਿੱਖ ਪੰਥ ਦੀ ਮਹਾਨ ਸੇਵਾ ਕੀਤੀ। ਇਸ ਤਰ੍ਹਾਂ ਹੀ ਸਿੱਖੀ ਇਮਾਰਤਕਾਰੀ ਦੀ ਰਵਾਇਤ ਨੂੰ ਕਾਇਮ ਰੱਖਦਿਆਂ ਹੋਇਆਂ ਆਪ ਜੀ ਨੇ ਗੁਰਦੁਆਰਾ ਗੁਰਦਸ਼ਨ ਪ੍ਰਕਾਸ਼ ਮਹਿਤਾ, ਗੁਰਦੁਆਰਾ ਸਾਹਿਬ ਕਬਰਵਾਲਾ ਨਜ਼ਦੀਕ ਸ੍ਰੀ ਮੁਕਤਸਰ ਸਾਹਿਬ, ਗੁਰਦੁਆਰਾ ਬਾਬਾ ਰਾਮ ਥੰਮਨ ਜੀ ਖੁਜਾਲਾ, ਗੁਰਦੁਆਰਾ ਸਾਹਿਬ ਕਾਹਲਵਾਂ ਨੇੜੇ ਕਾਦੀਆਂ ਸੰਗਤ ਲਈ ਤਿਆਰ ਕਰਵਾਏ।

੩ ਅਗਸਤ, ੧੯੭੭ ਈ. ਮਲਸੀਹਾਂ ਤੋਂ ਲੁਧਿਆਣੇ ਵੱਲ ਜਾਂਦਿਆਂ ਹੋਇਆਂ ਰਸਤੇ ਵਿਚ ਕਾਰ-ਦੁਰਘਟਨਾ ਹੋ ਜਾਣ ਕਾਰਨ ਆਪ ਜੀ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਏ ਅਤੇ ੧੬ ਅਗਸਤ ਨੂੰ ਮਿਸ ਬਰਾਊਨ ਹਸਪਤਾਲ (ਅੱਜਕਲ੍ਹ ਸੀ. ਐਮ. ਸੀ.) ਲੁਧਿਆਣੇ ਵਿਖੇ ਆਪ ਜੀ ਸਰੀਰ ਰੂਪੀ ਚੋਲੇ ਨੂੰ ਤਿਆਗ ਕੇ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ।

ਇੱਥੇ ਇਹ ਗੱਲ ਵੀ ਵਰਣਨਯੋਗ ਹੈ ਕਿ ਹਸਪਤਾਲ ਦੇ ਸਰਜਨ ਡਾਕਟਰ ਐਗਲਸਟਨ ਦੇ ਕਹਿਣ ਅਨੁਸਾਰ ਸਰੀਰ ਦੇ ਜਿਸ ਹਿੱਸੇ ਦਾ ਓਪਰੇਸ਼ਨ ਕਰਨਾ ਹੈ ਉੱਥੋਂ ਰੋਮ ਕੱਟਣੇ ਜ਼ਰੂਰੀ ਹਨ ਪਰ ਆਪ ਜੀ ਨੇ ਕੇਸਾਂ ਦੀ ਮਹਾਨਤਾ ਨੂੰ ਦ੍ਰਿੜ੍ਹਤਾ ਸਹਿਤ ਧਾਰਣ ਕਰਦਿਆਂ ਹੋਇਆਂ ਅਜਿਹਾ ਓਪਰੇਸ਼ਨ ਕਰਾਉਣ ਤੋਂ ਨਾਂਹ ਕਰ ਦਿੱਤੀ, ਜਿਸ ਨਾਲ ਸਰੀਰ ਦੇ ਕਿਸੇ ਵੀ ਰੋਮ ਨੂੰ ਕੱਟਣਾ ਪਵੇ। ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਅ ਆਪ ਗੁਰੂ ਚਰਨਾਂ ਵਿਚ ਜਾ ਬਿਰਾਜੇ। ਆਪ ਜੀ "ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ।" ਇਹ ਨਾਹਰਾ ਜੋ ਆਪਣੇ ਸੇਵਾ-ਕਾਲ ਦੌਰਾਨ ਲਾਉਂਦੇ ਸਨ, ਉਸ ਵਿਚ ਪੂਰੇ ਉੱਤਰੇ ਕਿਉਂਕਿ ਆਪ ਜੀ ਕਥਨੀ ਤੇ ਕਰਨੀ ਵਿਚ ਪੂਰੇ ਸਨ।

ਆਪ ਜੀ ਦੇ ਚੋਲਾ ਤਿਆਗਣ ਦੀ ਖ਼ਬਰ ਸੁਣਦਿਆਂ ਹੀ ਸਿੱਖ ਸੰਗਤ ਸ਼ੋਕ ਦੇ ਸਮੁੰਦਰ ਵਿਚ ਡੁੱਬ ਗਈ ਤੇ ਆਪ ਜੀ ਦੇ ਅੰਤਮ ਦਰਸ਼ਨਾਂ ਦੀ ਤਾਂਘ ਲਈ ਮਹਿਤੇ ਨਗਰ ਆ ਪਹੁੰਚੀ। ਆਪ ਜੀ ਦਾ ਪੰਜ ਭੂਤਕ ਸਰੀਰ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਦੇ ਬਰਾਂਡੇ ਵਿਚ ਰੱਖਿਆ ਗਿਆ ਜਿੱਥੇ ਸੰਗਤ ਨੇ ਆਖਰੀ ਦਰਸ਼ਨ ਕੀਤੇ। ਸੰਤਾਂ ਨਾਲ ਸੰਗਤ ਦਾ ਅਟੁੱਟ ਪਿਆਰ ਹੋਣ ਕਰ ਕੇ ਕਿਸੇ ਪਿਆਰੇ ਦੇ ਸੜ ਮਰਨ ਦੀ ਸੰਭਾਵਨਾ ਨੂੰ ਮੁੱਖ ਰੱਖਦਿਆਂ ਸੁਰੱਖਿਆ ਪ੍ਰਬੰਧ ਬੜੇ ਕਰੜੇ ਕੀਤੇ ਗਏ। ਖ਼ਤਰਾ ਇਹ ਸੀ ਕਿ ਕੋਈ ਵੀ ਸਿੰਘ ਸੰਤ ਜੀ ਦੀ ਜੁਦਾਈ ਨਾ ਬਰਦਾਸ਼ਤ ਕਰਦਾ ਹੋਇਆ ਮਘਦੇ ਹੋਏ ਅੰਗੀਠੇ ਵਿਚ ਛਾਲ ਨਾ ਮਾਰ ਦੇਵੇ। ਕਰੜੇ ਸੁਰੱਖਿਆ ਪ੍ਰਬੰਧਾਂ ਅਧੀਨ ਆਪ ਜੀ ਦੇ ਅੰਗੀਠੇ ਨੂੰ ਆਪ ਜੀ ਦੇ ਵੱਡੇ ਸਪੁੱਤਰ ਭਾਈ ਅਮਰੀਕ ਸਿੰਘ ਜੀ ਨੇ ਅਗਨੀ ਵਿਖਾਈ ਅਤੇ ਪਲਾਂ ਵਿਚ ਹੀ ਨਾਸ਼ਮਾਨ ਸਰੀਰ ਅੱਖਾਂ ਤੋਂ ਓਝਲ ਹੋ ਗਿਆ।

੧੭ ਅਗਸਤ ਨੂੰ ਅੰਤਮ ਸਸਕਾਰ ਹੋਣ ਉਪਰੰਤ ਵੀਹ ਤਾਰੀਖ਼ ਨੂੰ ਜਥੇਬੰਦੀ ਨੇ ਸਰਬ-ਸੰਮਤੀ ਨਾਲ ਭਾਈ ਜਰਨੈਲ ਸਿੰਘ ਜੀ ਨੂੰ ਅਗਲੇਰਾ ਮੁਖੀਆ ਥਾਪਿਆ। ੨੫ ਅਗਸਤ ਨੂੰ ਸੇਜਲ ਨੇਤਰਾਂ ਨਾਲ ਸਮੁੱਚੇ ਸਿੱਖ ਜਗਤ ਨੇ ਅੰਤਮ ਅਰਦਾਸ ਕੀਤੀ। ਆਪ ਜੀ ਵੱਲੋਂ ਕੀਤੀ ਪੰਥਕ ਸੇਵਾ ਸਦਾ ਯਾਦ ਰਹੇਗੀ। ■

# ਸਿੱਖ ਫੁਲਵਾੜੀ ਨੂੰ ਸਿੰਜਣ ਵਿਚ ਸਾਡਾ ਯੋਗਦਾਨ

*-ਡਾ. ਮਨਜੀਤ ਕੌਰ**

*-ਬੀਬੀ ਗਗਨਦੀਪ ਕੌਰ**

ਕੌਣ ਹੈ ਸਿੱਖ ਤੇ ਕੀ ਹੈ ਸਿੱਖੀ? 'ਸਿੱਖ ਰਹਿਤ ਮਰਯਾਦਾ' ਵਿਚ ਸਿੱਖੀ ਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਹੈ, "ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ), ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸ਼ਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।" ਉਕਤ ਪਰਿਭਾਸ਼ਾ ਵਾਲਾ ਸਿੱਖ ਬਣਨਾ ਤਦ ਹੀ ਮੁਮਕਿਨ ਹੈ ਜਦੋਂ ਅਸੀਂ ਸਿੱਖ ਫੁਲਵਾੜੀ ਨੂੰ ਸਿੰਜਣ ਵਿਚ ਆਪਣਾ ਯੋਗਦਾਨ ਸਹੀ ਢੰਗ ਨਾਲ ਪਾਈਏ।

ਪਹਿਲੇ ਗੱਲ ਕਰੀਏ 'ਫੁਲਵਾੜੀ' ਦੀ। ਫੁਲਵਾੜੀ ਵਿਚ ਤਰ੍ਹਾਂ-ਤਰ੍ਹਾਂ ਦੇ ਫੁੱਲ ਹੁੰਦੇ ਹਨ। ਜਿਸ ਨੂੰ ਸਿੰਜਣ ਵਿਚ ਸਭ ਤੋਂ ਵੱਡਾ ਯੋਗਦਾਨ ਮਾਲੀ ਦਾ ਹੁੰਦਾ ਹੈ ਕਿ ਕਿਸ ਪ੍ਰਕਾਰ ਉਸ ਦੀ ਸੰਭਾਲ ਕਰਨੀ ਹੈ। ਇਸੇ ਪ੍ਰਕਾਰ ਇਕ ਬੱਚੇ ਨੂੰ ਸਿੰਜਣ ਭਾਵ ਪਾਲਣ-ਪੋਸ਼ਣ ਕਰਨ ਵਿਚ ਸਭ ਤੋਂ ਵੱਡਾ ਯੋਗਦਾਨ ਉਸ ਦੇ ਮਾਤਾ-ਪਿਤਾ ਤੇ ਪਰਵਾਰ ਦਾ ਹੁੰਦਾ ਹੈ ਕਿ ਕਿਸ ਪ੍ਰਕਾਰ ਦੇ ਸੰਸਕਾਰ ਅਤੇ ਸਿੱਖਿਆ ਉਸ ਬੱਚੇ ਨੂੰ ਦੇਣੀ ਹੈ ਕਿਉਂਕਿ ਬੱਚੇ ਦਾ ਮਨ ਕੱਚੀ ਮਿੱਟੀ ਦੀ ਤਰ੍ਹਾਂ ਹੁੰਦਾ ਹੈ ਜਿਸ ਨੂੰ ਜਿਵੇਂ ਮਰਜ਼ੀ ਘੜਿਆ ਜਾ ਸਕਦਾ ਹੈ। ਮਾਂ ਦੀ ਗੋਦ ਹੀ ਉਸ ਦੇ ਬੱਚੇ ਦੀ ਪਹਿਲੀ ਪਾਠਸ਼ਾਲਾ ਹੁੰਦੀ ਹੈ। ਵਿੱਦਿਆ ਦਾਤਾ ਦੇ ਰੂਪ ਵਿਚ ਮਾਂ ਹੀ ਆਪਣੇ ਬੱਚੇ ਦੀ ਸ਼ਖ਼ਸੀਅਤ ਨੂੰ ਖ਼ੂਬਸੂਰਤ ਵਰਤਮਾਨ ਦੇ ਚਮਕਦੇ ਭਵਿੱਖ ਵੱਲ ਪੈਰ ਪੁੱਟਣ ਲਈ ਪ੍ਰੇਰਿਤ ਕਰਦੀ ਹੈ ਅਤੇ ਉਸ ਨੂੰ ਇਕ ਚੰਗਾ ਇਨਸਾਨ ਬਣਾ ਕੇ ਚੰਗੇ ਸਮਾਜ ਦੀ ਸਿਰਜਣਾ ਕਰਨ ਵਿਚ ਅਹਿਮ ਕਿਰਦਾਰ ਅਦਾ ਕਰਦੀ ਹੈ। ਗੁਰਬਾਣੀ ਦਾ ਪਾਵਨ ਫੁਰਮਾਨ ਹੈ :

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੪)*

ਅਤੇ ਪਹਿਲਾ ਪਹਿਰ ਜਦੋਂ ਸ਼ੁਰੂ ਹੋਇਆ ਤਾਂ ਵਧਾਈਆਂ ਮਿਲੀਆਂ। ਇੱਥੋਂ ਹੀ ਸਿੱਖ ਫੁਲਵਾੜੀ ਨੂੰ ਸਿੰਜਣ ਦਾ ਸਫਰ ਸ਼ੁਰੂ ਹੋ ਜਾਂਦਾ ਹੈ। ਬੱਚੇ ਦਾ ਮਾਤਾ ਦੇ ਉਦਰ ਵਿਚ ਨਿਵਾਸ ਹੋਇਆ। ਮਾਤਾ ਤੇ ਪਿਤਾ ਦੀ ਸੋਚ ਨੇ ਉਸ ਦੀ ਸੋਚ ਨੂੰ ਵਿਕਸਿਤ

**੨/੧੦੪, ਜਵਾਹਰ ਨਗਰ, ਜੈਪੁਰ- ੩੦੨੦੦੪; ਮੋ. +੯੧੯੯੨੯੭੬੨੫੨੩*

ਕੀਤਾ। ਬੱਚੇ ਨੇ ਘਰ ਤੋਂ ਅਤੇ ਸਮਾਜ ਤੋਂ ਚੰਗੀ ਸੋਚ ਲਈ ਤੇ ਇਕ ਚੰਗੇ ਸਮਾਜ ਦੀ ਸਿਰਜਣਾ ਵਿਚ ਹਿੱਸਾ ਪਾਇਆ। ਜਿਸ ਬੱਚੇ ਨੂੰ ਚੰਗਾ ਵਾਤਾਵਰਨ ਨਹੀਂ ਮਿਲਿਆ ਚੰਗੀ ਸਿੱਖਿਆ ਨਹੀਂ ਮਿਲੀ, ਅਜਿਹੇ ਬੱਚੇ ਮਾੜੇ ਸਮਾਜ ਦੀ ਸਿਰਜਣਾ ਵਿਚ ਲੱਗ ਗਏ ਤੇ ਕੁਰਹਿਤਾਂ ਕਰਦੇ ਹੋਣੇ ਨਸ਼ਿਆਂ ਦੀ ਵਰਤੋਂ ਕਰਨ ਲੱਗ ਪੈਂਦੇ ਹਨ। ਉਨ੍ਹਾਂ ਦੀ ਜ਼ਿੰਦਗੀ ਦੀ ਤਸਵੀਰ ਕਿਸ ਤਰ੍ਹਾਂ ਦੀ ਬਣ ਜਾਂਦੀ ਹੈ, ਇਕ ਸ਼ਾਇਰ ਦੇ ਇਹ ਬੋਲ ਇਸ ਤਰ੍ਹਾਂ ਦੱਸਦੇ ਹਨ :

*ਕੇਸ ਕਟਾ ਕੇ ਬੋਦੇ ਰੱਖ ਲਏ, ਸਿੱਖੀ ਤਾਈਂ ਭੁੱਲ ਗਏ ਨੇ। . . .*
*ਧੀਆਂ ਅੱਜਕਲ ਵਿਚ ਫੈਸ਼ਨਾਂ ਪੈ ਗਈਆਂ।*
*ਖਾਣਾ-ਪੀਣਾ, ਹੱਸਣਾ-ਨੱਚਣਾ, ਟੀਵੀ ਜੋਗੀਆਂ ਰਹਿ ਗਈਆਂ।*
*ਦਾਦੀਆਂ ਫਰਜ਼ ਨਿਭਾਇਆ ਨਾ, ਪੋਤਿਆਂ ਦੇ ਰੱਸੇ ਖੁੱਲ ਗਏ ਨੇ।*

ਇਸ ਲਈ ਬੱਚਿਆਂ ਨੂੰ ਸ਼ੁਰੂ ਤੋਂ ਹੀ ਚੰਗੀ ਸਿੱਖਿਆ ਦੇਣੀ ਚਾਹੀਦੀ ਹੈ। ਜਿਸ ਵਿਚ ਮਾਂ ਸਭ ਤੋਂ ਵੱਧ ਯੋਗਦਾਨ ਦਿੰਦੀ ਹੈ। ਪਰ ਮਾਂ ਹੋਣੀ ਚਾਹੀਦੀ ਹੈ ਬੀਬੀ ਭਾਨੀ ਜੀ ਵਰਗੀ। ਜਿਨ੍ਹਾਂ ਨੇ ਮਾਂ ਦੇ ਰੂਪ ਵਿਚ ਅਸੀਸ ਦਿੱਤੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ। ਗੁਰਬਾਣੀ ਦਾ ਪਾਵਨ ਫੁਰਮਾਨ ਹੈ :

*ਪੂਤਾ ਮਾਤਾ ਕੀ ਆਸੀਸ ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੯੬)*

ਭਾਵ ਕਿ ਵਾਹਿਗੁਰੂ ਤੁਹਾਨੂੰ ਇਕ ਪਲ ਲਈ ਵੀ ਨਾ ਵਿਸਰੇ। ਇਸ ਲਈ ਬੱਚੇ ਨੂੰ ਸ਼ੁਰੂ ਤੋਂ ਹੀ ਉਸ ਦੇ ਅਨਮੋਲ ਵਿਰਸੇ ਦੀ ਜਾਣਕਾਰੀ ਦੇਣੀ ਚਾਹੀਦੀ ਹੈ। ਮਹਾਨ ਤੇ ਵਿਲੱਖਣ ਸਿੱਖ ਇਤਿਹਾਸ ਬਾਰੇ ਦੱਸਣਾ ਚਾਹੀਦਾ ਹੈ ਅਤੇ ਨਾਲ ਹੀ ਧੁਰ ਕੀ ਬਾਣੀ ਨੂੰ ਪੜ੍ਹਨ ਲਈ ਪ੍ਰੇਰਿਤ ਕਰਨਾ ਚਾਹੀਦਾ ਹੈ।

੭ ਅਤੇ ੯ ਸਾਲ ਦੇ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਪੜ੍ਹੀਏ ਤਾਂ ਪਤਾ ਲੱਗੇ ਕਿ ਕਹਿਰ ਦੀ ਸਰਦੀ ਤੇ ਠੰਡੇ ਬੁਰਜ ਵਿਚ ਬੈਠ ਕੇ ਬਿਰਧ ਮਾਤਾ ਗੁਜਰੀ ਜੀ ਨੇ ਬੁੱਕਲ ਦੀ ਨਿੱਘ ਵਿਚ ਲੈ ਕੇ ਛੋਟੇ-ਛੋਟੇ ਲਾਲਾਂ ਨੂੰ ਸਿੱਖਿਆ ਦਿੱਤੀ ਕਿ ਤੁਸੀਂ ਸਿੱਖੀ ਨੂੰ ਦਾਗ਼ ਨਹੀਂ ਲੱਗਣ ਦੇਣਾ। ਇਸ ਲਈ ਇਕ ਸ਼ਾਇਰ ਲਿਖਦਾ ਹੈ :

*ਕਲਗੀਧਰ ਦੇ ਰਾਜ ਦੁਲਾਰੇ, ਵਿਚ ਸਭਾ ਦੇ ਲਾਉਣ ਜੈਕਾਰੇ।*
*ਦੀਨ ਕਬੂਲਣ ਲਈ ਜ਼ਾਲਮਾਂ, ਹੱਥ ਕੰਡੇ ਅਪਣਾ ਲਏ ਸਾਰੇ।*
*ਬੱਚੇ ਆਖਣ ਸੂਬੇ ਨੂੰ, ਤੂੰ ਲਾ ਲੈ ਜਿੰਨਾ ਜ਼ੋਰ ਹੈ ਲਾਉਣਾ।*
*ਸਿਰ ਕੱਟਦਾ ਕੱਟ ਜਾਏ, ਪਰ ਅਸੀਂ ਸਿੱਖੀ ਨੂੰ ਦਾਗ਼ ਨਹੀਂ ਲਾਉਣਾ।*

ਇਸੇ ਤਰ੍ਹਾਂ ਦੀ ਸਿੱਖਿਆ ਦੇ ਨਾਲ ਬੱਚਿਆਂ ਦੇ ਕੋਮਲ ਦਿਲਾਂ ਅੰਦਰ ਸਿੱਖੀ ਪ੍ਰਤੀ ਦ੍ਰਿੜ੍ਹ ਰਹਿਣ ਦਾ ਜਜ਼ਬਾ ਭਰਿਆ ਜਾ ਸਕਦਾ ਹੈ। ਜਿਵੇਂ ਕੋਈ ਮਾਂ ਆਪਣੇ ਬੱਚੇ

ਦੇ ਕੇਸਾਂ ਨੂੰ ਵਾਹੁੰਦੇ ਹੋਏ ਮਹਾਨ ਸ਼ਹੀਦ ਭਾਈ ਤਾਰੂ ਸਿੰਘ ਜੀ ਜਿਨ੍ਹਾਂ ਨੇ ਕੇਸਾਂ ਦੀ ਖਾਤਿਰ ਆਪਣੀ ਖੋਪੜੀ ਤਾਂ ਲੁਹਾ ਲਈ ਸੀ ਪਰ ਕੇਸਾਂ ਦੀ ਬੇਅਦਬੀ ਨਹੀਂ ਹੋਣ ਦਿੱਤੀ। ਇਹ ਸਾਖੀ ਬੱਚਿਆਂ ਨੂੰ ਸੁਣਾਉਣੀ ਚਾਹੀਦੀ ਹੈ ਜਿਸ ਨਾਲ ਬੱਚੇ ਆਪਣੇ ਕੇਸਾਂ ਦੀ ਬੇਅਦਬੀ ਕਰਨ ਤੋਂ ਬਚ ਜਾਣਗੇ ਅਤੇ ਕੇਸ ਗੁਰੂ ਕੀ ਮੋਹਰ ਦੀ ਮਹੱਤਤਾ ਨੂੰ ਸਮਝਣਗੇ। ਇਸ ਦੇ ਨਾਲ ਬੱਚੇ ਨੂੰ ਦਸਤਾਰ ਸਜਾਉਣ ਲਈ ਵੀ ਪ੍ਰੇਰਿਤ ਕਰਨਾ ਚਾਹੀਦਾ ਹੈ ਕਿਉਂਕਿ ਦਸਤਾਰ ਸਿੱਖ ਦੀ ਪਹਿਚਾਨ ਵੀ ਹੈ ਤੇ ਸ਼ਾਨ ਵੀ। ਇਸ ਲਈ ਇਕ ਸ਼ਾਇਰ ਦੇ ਇਹ ਬੋਲ ਕਿੰਨੇ ਸਾਰਥਕ ਹਨ :

*ਸਿੱਖੀ ਬਾਗ਼ ਦਾ ਸੁਰਖ ਗੁਲਾਬ ਹੈਂ ਤੂੰ,*
*ਕਲਗੀਧਰ ਦੀ ਖਿੜੀ ਗੁਲਜ਼ਾਰ ਵਿੱਚੋਂ।*
*ਓਹਦਾ ਨੂਰ ਝਲਕਾਰੇ ਪਿਆ ਮਾਰਦਾ ਹੈ,*
*ਕੇਸਾਂ ਦੀ ਇਕ-ਇਕ ਤਾਰ ਵਿੱਚੋਂ।*
*ਗਲ ਦੇ ਵਿਚ ਸੁਖਮਨੀ ਦੀ ਮਣੀ ਪਾ ਲੈ,*
*ਮੋਤੀ ਚੁਣ ਲੈ ਆਸਾ ਦੀ ਵਾਰ ਵਿੱਚੋਂ।*
*ਸਿੱਖੀ ਸੱਭਿਆਚਾਰ ਦੀ ਮਹਿਕ ਹਰ ਦਮ,*
*ਆਉਣੀ ਚਾਹੀਦੀ ਹੈ ਤੇਰੇ ਕਿਰਦਾਰ ਵਿੱਚੋਂ।*

ਅਤੇ ਜਦੋਂ ਇਸ ਪ੍ਰਕਾਰ ਦੀ ਸਿੱਖਿਆ ਬੱਚੇ ਨੂੰ ਦਿੱਤੀ ਜਾਵੇਗੀ ਤਾਂ ਉਹ ਪਤਿਤ ਹੋਣ ਤੋਂ ਬਚ ਜਾਵੇਗਾ ਤੇ ਚੰਗੇ ਸਮਾਜ ਦੀ ਸਿਰਜਣਾ ਵਿਚ ਵਡਮੁੱਲਾ ਯੋਗਦਾਨ ਪਾਵੇਗਾ।

ਫੁਲਵਾੜੀ ਨੂੰ ਸਿੰਜਣ ਵਿਚ ਦੂਜਾ ਯੋਗਦਾਨ ਸਕੂਲਾਂ ਦਾ ਹੁੰਦਾ ਹੈ। ਅੱਜ ਮਾਤਾ-ਪਿਤਾ ਬੱਚੇ 'ਤੇ ਵੱਧ ਤੋਂ ਵੱਧ ਪੈਸਾ ਲਾ ਕੇ ਉੱਚੀ ਤੋਂ ਉੱਚੀ ਵਿੱਦਿਆ ਤਾਂ ਦਿਵਾ ਦਿੰਦੇ ਹਨ, ਵੱਡੀਆਂ-ਵੱਡੀਆਂ ਡਿਗਰੀਆਂ ਤਾਂ ਦਿਵਾ ਦਿੰਦੇ ਹਨ ਪਰ ਉਨ੍ਹਾਂ ਨੂੰ ਗੁਰਸਿੱਖੀ ਵੱਲ ਜੋੜਨ ਲਈ ਕੁਝ ਵੀ ਨਹੀਂ ਕਰਦੇ। ਸਕੂਲ ਦੇ ਸਮਾਂ-ਸਾਰਣੀ (Time Table) ਵਿਚ ਘੱਟ ਤੋਂ ਘੱਟ ਅੱਧਾ ਘੰਟਾ ਬੱਚਿਆਂ ਨੂੰ ਗੁਰਸਿੱਖੀ ਵੱਲ ਜੋੜਨ ਲਈ ਹੋਣਾ ਚਾਹੀਦਾ ਹੈ। ਜਿਸ ਤਰ੍ਹਾਂ ਬੂੰਦ-ਬੂੰਦ ਨਾਲ ਘੜਾ ਭਰ ਜਾਂਦਾ ਹੈ ਉਸੇ ਤਰ੍ਹਾਂ ਸਕੂਲਾਂ ਦਾ ਥੋੜ੍ਹਾ-ਥੋੜ੍ਹਾ ਯੋਗਦਾਨ ਸਿੱਖ ਫੁਲਵਾੜੀ ਨੂੰ ਸਿੰਜਣ ਵਿਚ ਕਾਰਗਾਰ ਸਿੱਧ ਹੋ ਸਕਦਾ। ਜਿਸ ਨਾਲ ਚੰਗੀ ਸਿੱਖਿਆ ਬੱਚੇ ਅੰਦਰ ਸਹਿਜਤਾ ਨਾਲ ਪ੍ਰਵੇਸ਼ ਕਰ ਜਾਵੇ।

ਬੱਚੇ ਨੂੰ ਸਿੰਜਣ ਵਿਚ ਤੀਜਾ ਯੋਗਦਾਨ ਗੁਰਦੁਆਰਾ ਸਾਹਿਬ ਦਾ ਹੁੰਦਾ ਹੈ। ਗੁਰਦੁਆਰਾ ਸਾਹਿਬ ਮਨੁੱਖਾ ਜੀਵਨ ਦੀ ਸਚਾਈ ਨੂੰ ਸਮਝਣ ਅਤੇ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਅਨੁਸਾਰ ਜੀਵਨ ਜੀਉਣ ਦੀ ਧਾਰਮਿਕ ਸਿਖਲਾਈ ਕੇਂਦਰ ਹੈ। ਗੁਰਦੁਆਰਾ ਸਾਹਿਬ ਵਿਖੇ ਹਰ ਗੁਰਸਿੱਖ ਸਵੇਰੇ ਅਤੇ ਸ਼ਾਮ ਨੂੰ ਗੁਰੂ ਨਾਲ ਜੁੜਨ ਲਈ

ਜਾਂਦਾ ਹੈ। ਗੁਰਦੁਆਰਾ ਸਾਹਿਬ ਵਿਚ ਸਿੱਖ ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਨਾਲ ਲੈ ਕੇ ਜਾਂਦੇ ਹਨ। ਜਿਵੇਂ ਕਿ ਗੁਰਬਾਣੀ ਦਾ ਪਾਵਨ ਸੰਦੇਸ਼ ਹੈ :

*ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥*
*ਏਤੁ ਦੁਆਰੈ ਧੋਇ ਹਛਾ ਹੋਇਸੀ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੭੩੦)*

ਭਾਵ ਜਦੋਂ ਗੁਰੂ ਦੇ ਦਰ 'ਤੇ ਅਸੀਂ ਆਪਣੇ ਆਪ ਨੂੰ ਤਨ-ਮਨ ਨਾਲ ਸਮਰਪਿਤ ਕਰ ਦੇਵਾਂਗੇ ਤਾਂ ਹੀ ਹਿਰਦੇ ਨੂੰ ਪਵਿੱਤਰ ਕਰਨ ਦੀ ਸੋਝੀ ਮਿਲੇਗੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ ਦੇ ਵਿਲੱਖਣ ਸਿਧਾਂਤ ਦੀ ਸੋਝੀ ਮਿਲ ਸਕੇਗੀ ਅਤੇ ਜਿਸ ਦੇ ਨਾਲ ਇਕ ਚੰਗੇ ਸਮਾਜ ਦੀ ਸਿਰਜਣਾ ਕੀਤੀ ਜਾ ਸਕਦੀ ਹੈ।

ਅੱਜ ਸਮਾਜ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਧਾਰਮਿਕ ਸੰਸਥਾਵਾਂ ਸਿੱਖ ਫੁਲਵਾੜੀ ਨੂੰ ਸਿੰਜਣ ਵਿਚ ਮਹਾਨ ਉਪਰਾਲੇ ਕਰ ਕੇ ਸਾਡੇ ਜੀਵਨ ਵਿਚ ਨਵੀ ਕ੍ਰਾਂਤੀ ਲਿਆ ਰਹੇ ਹਨ ਜਿਸ ਦੇ ਨਾਲ ਚੰਗੇ ਸਮਾਜ ਦੀ ਸਿਰਜਣਾ ਕੀਤੀ ਜਾ ਰਹੀ ਹੈ। ਜਿਵੇਂ ਕਿ ਗੁਰਬਾਣੀ ਦਾ ਪਾਵਨ ਫੁਰਮਾਨ ਹੈ :

*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥*
*ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥*
*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੬੫)*

ਆਓ, ਕੋਸ਼ਿਸ਼ ਕਰੀਏ ਦੂਜਿਆਂ ਦੇ ਗੁਣ ਵੇਖੀਏ, ਆਪਣੇ ਔਗੁਣ ਵੇਖੀਏ ਤੇ ਉਨ੍ਹਾਂ ਔਗੁਣਾਂ ਨੂੰ ਦੂਰ ਕਰਨ ਦਾ ਯਤਨ ਕਰੀਏ। ਗੁਣਾਂ ਨਾਲ ਸਾਂਝਾਂ ਪਾਈਏ। ਪਿਆਰ ਦੇ ਰਿਸ਼ਤੇ ਨੂੰ ਗੂੜ੍ਹਾ ਕਰੀਏ। ਝੂਠ, ਫਰੇਬ, ਨਿੰਦਾ, ਨਫ਼ਰਤ ਆਦਿ ਔਗੁਣਾਂ ਤੋਂ ਬਚਣ ਲਈ ਗੁਰੂ-ਚਰਨਾਂ ਵਿਚ ਅਰਦਾਸ ਕਰੀਏ। ਜਿਸ ਦੇ ਨਾਲ ਸੁੰਦਰ ਤੇ ਸੁਖੀ ਸਮਾਜ ਦੀ ਸਿਰਜਣਾ ਹੋ ਸਕੇ ਅਤੇ ਸਾਡੀ ਸਿੱਖ ਫੁਲਵਾੜੀ ਦੀ ਮਹਿਕ ਹਰ ਦਿਸ਼ਾ ਵਿਚ ਫ਼ੈਲੇ। ■

'ਗੁਰਮਤਿ ਪ੍ਰਕਾਸ਼' ਦੇ ਜੁਲਾਈ ੨੦੨੧ ਅੰਕ ਦੇ ਪੰਨਾ ੬੭ 'ਤੇ ਭਾਈ ਮਨੀ ਸਿੰਘ ਜੀ ਦੀ ਮਾਤਾ ਬੀਬੀ ਮਦਰੀ ਬਾਈ ਨੂੰ ਗ਼ਲਤੀ ਨਾਲ ਭਾਈ ਲੱਖੀ ਸ਼ਾਹ ਵਣਜਾਰਾ ਦੀ ਧੀ ਲਿਖਿਆ ਗਿਆ ਸੀ, ਜਿਸ ਲਈ ਅਸੀਂ ਪਾਠਕਾਂ ਪਾਸੋਂ ਖ਼ਿਮਾਂ ਚਾਹੁੰਦੇ ਹਾਂ। ਅਸਲ ਵਿਚ ਭਾਈ ਲੱਖੀ ਸ਼ਾਹ ਵਣਜਾਰਾ ਦੀ ਧੀ ਬੀਬੀ ਸੀਤੋ ਜੀ ਭਾਈ ਮਨੀ ਸਿੰਘ ਦੀ ਸੁਪਤਨੀ ਸੀ।

# ਇਕ ਸਿੱਖ ਵਿਦਵਾਨ ਦਾ ਅਕਾਲ-ਚਲਾਣਾ

*-ਡਾ. ਪਰਮਵੀਰ ਸਿੰਘ**

ਅੰਤਰ ਰਾਸ਼ਟਰੀ ਪ੍ਰਸਿੱਧੀ ਹਾਸਲ ਸਿੱਖ ਵਿਦਵਾਨ ਡਾ. ਜੋਧ ਸਿੰਘ ਜੀ 'ਗੁਰਮਤਿ ਪ੍ਰਕਾਸ਼' ਦੇ ਪਾਠਕਾਂ ਲਈ ਹਰਮਨ-ਪਿਆਰੇ ਲੇਖਕ ਸਨ। ਆਪ ਜੀ ਦੇ ਦੋ ਦਰਜਨ ਤੋਂ ਵਧੇਰੇ ਖੋਜ ਭਰਪੂਰ ਲੇਖ 'ਗੁਰਮਤਿ ਪ੍ਰਕਾਸ਼' ਵਿਚ ਪ੍ਰਕਾਸ਼ਿਤ ਹੋਏ। ਡਾ. ਜੋਧ ਸਿੰਘ ਜੀ ਦੇ ਅਕਾਲ ਚਲਾਣੇ ਨਾਲ ਜਿੱਥੇ ਅਕਾਦਮਿਕ ਸਿੱਖ ਜਗਤ ਨੂੰ ਬਹੁਤ ਵੱਡਾ ਘਾਟਾ ਪਿਆ ਹੈ, ਉੱਥੇ 'ਗੁਰਮਤਿ ਪ੍ਰਕਾਸ਼' ਦੇ ਪਾਠਕ ਵਰਗ ਨੂੰ ਵੀ ਡਾ. ਸਾਹਿਬ ਦੀ ਘਾਟ ਹਮੇਸ਼ਾਂ ਮਹਿਸੂਸ ਹੁੰਦੀ ਰਹੇਗੀ। ਇਸ ਅੰਕ ਵਿਚ ਅਸੀਂ ਡਾ. ਜੋਧ ਸਿੰਘ ਜੀ ਦੇ ਜੀਵਨ ਬਾਰੇ ਡਾ. ਪਰਮਵੀਰ ਸਿੰਘ ਦੁਆਰਾ ਲਿਖਿਆ ਲੇਖ ਸ਼ਰਧਾਂਜਲੀ ਦੇ ਰੂਪ ਵਿਚ ਪ੍ਰਕਾਸ਼ਿਤ ਕਰ ਰਹੇ ਹਾਂ।

*-ਸੰਪਾਦਕ*

ਸਿੱਖ ਧਰਮ ਅਧਿਐਨ ਦੇ ਪ੍ਰੋਫ਼ੈਸਰ ਅਤੇ ਪ੍ਰਸਿੱਧ ਸਿੱਖ ਵਿਦਵਾਨ ਡਾ. ਜੋਧ ਸਿੰਘ ੨੦ ਜੂਨ, ੨੦੨੧ ਈ. ਨੂੰ ਅਕਾਲ ਚਲਾਣਾ ਕਰ ਗਏ। ਸਿੱਖ ਅਧਿਐਨ ਨਾਲ ਜੁੜੀਆਂ ਹੋਈਆਂ ਸ਼ਖ਼ਸੀਅਤਾਂ ਦੇ ਨਾਲ-ਨਾਲ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਖੇਤਰ ਨਾਲ ਜੁੜੀਆਂ ਹੋਈਆਂ ਪ੍ਰਮੁੱਖ ਹਸਤੀਆਂ ਨੇ ਇਨ੍ਹਾਂ ਦੇ ਅਕਾਲ ਚਲਾਣੇ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦੇ ਹੋਏ ਕਿਹਾ ਕਿ ਆਪਣੀ ਵਿਰਾਸਤ ਅਤੇ ਵਿਭਿੰਨ ਭਾਸ਼ਾਵਾਂ ਨਾਲ ਜੁੜੇ ਹੋਏ ਇਸ ਮਹਾਨ ਵਿਦਵਾਨ ਨੇ ਪੰਜਾਬੀ, ਅੰਗਰੇਜ਼ੀ ਅਤੇ ਹਿੰਦੀ ਭਾਸ਼ਾ ਵਿਚ ਸਿੱਖ ਧਰਮ ਅਤੇ ਦਰਸ਼ਨ ਦੇ ਪ੍ਰਚਾਰ-ਪ੍ਰਸਾਰ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਹੈ। ਇਨ੍ਹਾਂ ਦੇ ਜਾਣ ਨਾਲ ਸਿੱਖ ਅਧਿਐਨ ਅਤੇ ਪੰਜਾਬੀ ਭਾਸ਼ਾ ਦੇ ਪ੍ਰਸਾਰ ਵਿਚ ਵੱਡਾ ਖਲਾਅ ਪੈਦਾ ਹੋਇਆ ਹੈ।

ਡਾ. ਜੋਧ ਸਿੰਘ ਦਾ ਜਨਮ ੧੫ ਮਈ, ੧੯੪੨ ਈ. ਨੂੰ ਗੁਰਦਾਸਪੁਰ ਜ਼ਿਲ੍ਹੇ ਦੇ ਸੰਗਤਪੁਰ ਪਿੰਡ ਵਿਖੇ ਹੋਇਆ। ਇਨ੍ਹਾਂ ਨੂੰ ਰੇਲਵੇ ਦੀ ਨੌਕਰੀ ਕਰਨ ਦੇ ਆਹਰ ਵਜੋਂ ਪੰਜਾਬ ਤੋਂ ਬਾਹਰ ਬਨਾਰਸ ਜਾਣਾ ਪਿਆ। ਰੇਲਵੇ ਦੀ ਨੌਕਰੀ ਦੇ ਨਾਲ-ਨਾਲ ਇਨ੍ਹਾਂ ਨੇ ਬਨਾਰਸ ਹਿੰਦੂ ਯੂਨੀਵਰਸਿਟੀ ਤੋਂ ਐਮ. ਏ. (ਫ਼ਿਲਾਸਫ਼ੀ, ਅੰਗਰੇਜ਼ੀ, ਹਿੰਦੀ) ਪਾਸ ਕਰਨ ਉਪਰੰਤ ਪੀ-ਐਚ. ਡੀ. ਦੀ ਡਿਗਰੀ ਹਾਸਲ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ 'ਤੇ ਇਨ੍ਹਾਂ ਨੇ ਪੀ-ਐਚ. ਡੀ. ਦਾ ਥੀਸਿਸ ਲਿਖਿਆ ਜਿਹੜਾ ਕਿ The Religious Philosophy of Guru Nanak ਸਿਰਲੇਖ ਅਧੀਨ ਪੁਸਤਕ ਰੂਪ ਵਿਚ ਪ੍ਰਕਾਸ਼ਿਤ

**ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੨੦-੭੪੩੨੨*

ਹੋਇਆ। ੧੯੭੭ ਈ. ਵਿਚ ਯੂਨੀਵਰਸਿਟੀ ਦੇ ਉਸੇ ਵਿਭਾਗ ਵਿਚ ਖੋਜ ਦੇ ਨਾਲ ਅਧਿਆਪਨ ਕਾਰਜ ਕਰਨ ਦਾ ਮੌਕਾ ਮਿਲਿਆ ਅਤੇ ਫਿਰ ਉਸੇ ਵਿਭਾਗ ਵਿਚ ਲੈਕਚਰਾਰ ਵਜੋਂ ਨਿਯੁਕਤੀ ਹੋ ਗਈ। ਬਨਾਰਸ ਨਿਵਾਸ ਸਮੇਂ ਇਨ੍ਹਾਂ ਨੇ ਸਿੱਖ ਨੌਜਵਾਨਾਂ ਦੀ ਇਕ ਅਜਿਹੀ ਸਭਾ ਬਣਾਈ ਜਿਹੜੀ ਕਿ ਲੋੜਵੰਦਾਂ ਦੇ ਘਰਾਂ ਵਿਚ ਨਿਸ਼ਕਾਮ ਅਖੰਡ ਪਾਠ ਸਾਹਿਬ ਕਰਿਆ ਕਰਦੀ ਸੀ। ਇਹ ਅਕਸਰ ਦੱਸਦੇ ਸਨ ਕਿ ਬਨਾਰਸ ਨਿਵਾਸ ਸਮੇਂ ਇਨ੍ਹਾਂ ਨੇ ਲੱਗਭਗ ੨੦੦ ਅਖੰਡ ਪਾਠ ਸਾਹਿਬ ਸੰਪੂਰਨ ਕੀਤੇ ਸਨ।

ਇਹ ਬਨਾਰਸ ਵਿਖੇ ਹੀ ਨੌਕਰੀ ਕਰ ਰਹੇ ਸਨ ਕਿ ੧੯੬੬ ਈ. ਵਿਚ ਪਟਨਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ੩੦੦ਵਾਂ ਪ੍ਰਕਾਸ਼ ਗੁਰਪੁਰਬ ਬਹੁਤ ਹੀ ਜੋਸ਼, ਉਤਸ਼ਾਹ ਅਤੇ ਸ਼ਰਧਾ ਨਾਲ ਮਨਾਇਆ ਗਿਆ। ਇਹ ਆਪਣੇ ਸਾਥੀਆਂ ਸਮੇਤ ਸਾਈਕਲਾਂ 'ਤੇ ਬਨਾਰਸ ਤੋਂ ਪਟਨਾ ਸਾਹਿਬ ਵਿਖੇ ਗਏ ਸਨ। ਸਿੱਖੀ ਪ੍ਰਤੀ ਅਜਿਹੀ ਸ਼ਰਧਾ-ਭਾਵਨਾ ਨੇ ਇਨ੍ਹਾਂ ਦੇ ਅਕਾਦਮਿਕ ਜੀਵਨ 'ਤੇ ਬਹੁਤ ਗਹਿਰਾ ਪ੍ਰਭਾਵ ਪਾਇਆ ਅਤੇ ਆਪਣੇ ਜੀਵਨ ਦੇ ਅੰਤਿਮ ਸਮੇਂ ਤਕ ਇਸੇ ਦੇ ਪ੍ਰਚਾਰ-ਪ੍ਰਸਾਰ ਲਈ ਯਤਨਸ਼ੀਲ ਰਹੇ। ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਗੋਸ਼ਟੀਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਵਾਰਾਂ ਭਾਈ ਗੁਰਦਾਸ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਆਪਣੇ ਵਿਚਾਰ ਦੀ ਪ੍ਰੋੜ੍ਹਤਾ ਲਈ ਆਧਾਰ ਬਣਾਇਆ ਕਰਦੇ ਸਨ।

੨੪ ਮਾਰਚ, ੧੯੯੩ ਈ. ਨੂੰ ਡਾ. ਸਾਹਿਬ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਧਰਮ ਅਧਿਐਨ ਵਿਭਾਗ ਵਿਖੇ ਚੱਲ ਰਹੇ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ ਦੇ ਪ੍ਰੋਜੈਕਟ ਉੱਤੇ ਰੀਡਰ ਵਜੋਂ ਨਿਯੁਕਤ ਹੋਏ। ਇਸ ਪ੍ਰੋਜੈਕਟ ਦੇ ਐਡੀਟਰ-ਇਨ-ਚੀਫ਼ ਪ੍ਰੋ. ਹਰਬੰਸ ਸਿੰਘ ਨੇ ਇਨ੍ਹਾਂ ਦੀ ਵਿਦਵਤਾ ਤੋਂ ਪ੍ਰਭਾਵਿਤ ਹੋ ਕੇ ਇਨ੍ਹਾਂ ਨੂੰ ਇਸ ਵਿਭਾਗ ਵਿਖੇ ਰੀਡਰ ਵਜੋਂ ਕੰਮ ਕਰਨ ਦਾ ਮੌਕਾ ਪ੍ਰਦਾਨ ਕੀਤਾ ਸੀ। ਇਸ ਵਿਭਾਗ ਵਿਖੇ ਆਉਣ ਉਪਰੰਤ ਇਹ ਵਿਭਾਗੀ ਜ਼ਿੰਮੇਵਾਰੀਆਂ ਦੇ ਨਾਲ-ਨਾਲ ਖੋਜ-ਕਾਰਜ ਕਰਨ ਲਈ ਵਿਸ਼ੇਸ਼ ਤੌਰ 'ਤੇ ਯਤਨ ਕਰਦੇ ਰਹੇ ਜਿਸ ਦੇ ਸਿੱਟੇ ਵਜੋਂ ਇਨ੍ਹਾਂ ਨੇ ਬਹੁਤ ਹੀ ਮਹੱਤਵਪੂਰਨ ਪ੍ਰੋਜੈਕਟ ਸਫਲਤਾ-ਪੂਰਵਕ ਸੰਪੂਰਨ ਕੀਤੇ। ਸਿੱਖ ਧਰਮ ਅਤੇ ਦਰਸ਼ਨ ਨਾਲ ਸੰਬੰਧਿਤ ਮਹੱਤਵਪੂਰਨ ਵਿਸ਼ਿਆਂ 'ਤੇ ਇਨ੍ਹਾਂ ਨੇ ਅੰਗਰੇਜ਼ੀ, ਪੰਜਾਬੀ ਅਤੇ ਹਿੰਦੀ ਭਾਸ਼ਾਵਾਂ ਵਿਚ ਪੁਸਤਕਾਂ ਦੀ ਰਚਨਾ ਕੀਤੀ। ਗੁਰਮਤਿ ਵਿਚਾਰਧਾਰਾ ਸੰਬੰਧੀ ਇਨ੍ਹਾਂ ਦੁਆਰਾ ਰਚਿਤ ਇਹ ਪੁਸਤਕਾਂ ਵਿਦਿਆਰਥੀ ਅਤੇ ਖੋਜਾਰਥੀਆਂ ਲਈ ਲਾਹੇਵੰਦ ਹਨ - 'ਸਿੱਖ ਸਿਧਾਂਤ ਸਰੂਪ ਤੇ ਸਮਰੱਥਾ', 'ਸਿੱਖ ਭਗਤੀ: ਸਰੂਪ ਤੇ ਆਧਾਰ', 'ਗੁਰੂ ਅਰਜਨ ਦੇਵ: ਸ਼ਹੀਦੀ ਅਤੇ ਰਚਨਾ', A Few Sikh Doctrines Reconsidered, Outlines of Sikh Philosophy, Applied Philosophy in Guru Granth Sahib, The Wondrous Play: Bachitra Natak, Spirituo-Ethical Philosophy of Guru Angad

Dev, Sikh Religion and Human Civilization (ed.), Multifaith Society: Contemporary Issues and Concerns (ed.), 'ਗੁਰੂ ਗ੍ਰੰਥ ਸਾਹਿਬ: ਵਾਣੀ ਏਵੰ ਸਿਧਾਂਤ' (ਹਿੰਦੀ), 'ਸਿੱਖ ਧਰਮ ਏਵੰ ਦਰਸ਼ਨ ਕੀ ਰੂਪ ਰੇਖਾ' (ਹਿੰਦੀ)। ਸਿੱਖ ਅਧਿਐਨ ਦਾ ਘੇਰਾ ਵਿਸ਼ਾਲ ਕਰਨ ਅਤੇ ਇਸ ਨੂੰ ਗ਼ੈਰ-ਸਿੱਖ ਪਾਠਕਾਂ ਤਕ ਲਿਜਾਣ ਲਈ ਡਾ. ਸਾਹਿਬ ਨੇ ਬਹੁਤ ਹੀ ਮਹੱਤਵਪੂਰਨ ਕਾਰਜ ਕੀਤਾ ਹੈ। ਇਸ ਰੁਚੀ ਅਧੀਨ ਇਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਚਾਰ ਭਾਗ), ਸ੍ਰੀ ਦਸਮ ਗ੍ਰੰਥ ਸਾਹਿਬ (ਚਾਰ ਭਾਗ) ਅਤੇ ਵਾਰਾਂ ਭਾਈ ਗੁਰਦਾਸ ਜੀ ਦਾ ਹਿੰਦੀ ਅਨੁਵਾਦ ਕਰਨ ਦੇ ਨਾਲ-ਨਾਲ ਵਾਰਾਂ ਭਾਈ ਗੁਰਦਾਸ ਜੀ (ਦੋ ਭਾਗ) ਅਤੇ ਸ੍ਰੀ ਦਸਮ ਗ੍ਰੰਥ ਸਾਹਿਬ (ਦੋ ਭਾਗ) ਦਾ ਅੰਗਰੇਜ਼ੀ ਅਨੁਵਾਦ ਮੁਕੰਮਲ ਕਰ ਕੇ ਪਾਠਕਾਂ ਦੇ ਸਨਮੁਖ ਪੇਸ਼ ਕੀਤਾ। ਸ੍ਰੀ ਦਸਮ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਅਨੁਵਾਦ ਇਨ੍ਹਾਂ ਨੇ ਆਪਣੇ ਵਿਭਾਗੀ ਸਾਥੀ ਡਾ. ਧਰਮ ਸਿੰਘ ਨਾਲ ਸਾਂਝੇ ਤੌਰ 'ਤੇ ਅਰੰਭ ਕੀਤਾ ਸੀ ਜਿਸ ਵਿਚ ਇਸ ਗ੍ਰੰਥ ਦੀਆਂ ਪ੍ਰਮੁੱਖ ਰਚਨਾਵਾਂ ਦਾ ਅਨੁਵਾਦ ਸ਼ਾਮਲ ਹੈ।

ਯਾਤਰਾ ਡਾ. ਜੋਧ ਸਿੰਘ ਦੇ ਜੀਵਨ ਦਾ ਮਹੱਤਵਪੂਰਨ ਹਿੱਸਾ ਹੈ। ਆਪਣੀਆਂ ਯਾਤਰਾਵਾਂ ਦੌਰਾਨ ਇਨ੍ਹਾਂ ਨੇ ਭਾਰਤ ਦੀਆਂ ਵਿਭਿੰਨ ਯੂਨੀਵਰਸਿਟੀਆਂ ਅਤੇ ਸੰਸਥਾਵਾਂ ਦੇ ਨਾਲ-ਨਾਲ ਇੰਗਲੈਂਡ, ਅਮਰੀਕਾ, ਕੈਨੇਡਾ, ਸਪੇਨ, ਸਿੰਘਾਪੁਰ, ਫਰਾਂਸ, ਬੰਗਲਾਦੇਸ਼ ਆਦਿ ਮੁਲਕਾਂ ਵਿਖੇ ਹੋਣ ਵਾਲੀਆਂ ਵਿਚਾਰ-ਗੋਸ਼ਟੀਆਂ ਵਿਚ ਹਿੱਸਾ ਲਿਆ ਅਤੇ ਸਿੱਖ ਧਰਮ ਨਾਲ ਸੰਬੰਧਿਤ ਵਿਚਾਰ ਪੇਸ਼ ਕੀਤੇ। ਬੰਗਲਾਦੇਸ਼ ਦੀ ਢਾਕਾ ਯੂਨੀਵਰਸਿਟੀ ਵਿਖੇ ਡਾ. ਸਾਹਿਬ ਨੂੰ ਦੋ ਸਾਲ ਲਈ ਵਿਜ਼ਟਿੰਗ ਪ੍ਰੋਫੈਸਰ ਨਿਯੁਕਤ ਕੀਤਾ ਗਿਆ ਅਤੇ ਨਵੰਬਰ-ਦਸੰਬਰ ੨੦੧੦ ਦੌਰਾਨ ਇਨ੍ਹਾਂ ਨੇ ਸਿੱਖ ਧਰਮ ਦੇ ਵਿਭਿੰਨ ਪਹਿਲੂਆਂ 'ਤੇ ਵਿਸ਼ੇਸ਼ ਲੈਕਚਰ ਦਿੱਤੇ ਅਤੇ ਯੂਨੀਵਰਸਿਟੀ ਵੱਲੋਂ ਗੁਰਦੁਆਰਾ ਨਾਨਕਸ਼ਾਹੀ ਰਮਨਾ, ਢਾਕਾ ਵਿਖੇ ਸਥਾਪਿਤ ਕੀਤੇ ਗਏ ਸਿੱਖ ਰਿਸਰਚ ਸੈਂਟਰ ਨੂੰ ਪ੍ਰਫੁਲਿਤ ਕਰਨ ਲਈ ਡਿਪਾਰਟਮੈਂਟ ਆਫ਼ ਵਰਲਡ ਰਿਲੀਜਨਜ਼ ਐਂਡ ਕਲਚਰ ਦੇ ਪ੍ਰੋਫੈਸਰ ਅਤੇ ਚੇਅਰਮੈਨ ਕਾਜ਼ੀ ਨੂਰੁਲ ਇਸਲਾਮ ਨੂੰ ਸਹਿਯੋਗ ਦਿੱਤਾ। ਇੰਡੀਅਨ ਕੌਂਸਲ ਆਫ਼ ਫ਼ਿਲਸੌਫੀਕਲ ਰਿਸਰਚ, ਦਿੱਲੀ ਵੱਲੋਂ ਨੈਸ਼ਨਲ ਲੈਕਚਰਾਰ ਨਿਯੁਕਤ ਹੋਣ ਉਪਰੰਤ ਇਨ੍ਹਾਂ ਨੇ ਭਾਰਤ ਦੀਆਂ ਵਿਭਿੰਨ ਯੂਨੀਵਰਸਿਟੀਆਂ ਵਿਖੇ ਸਿੱਖ ਧਰਮ ਅਤੇ ਦਰਸ਼ਨ 'ਤੇ ਵਿਸ਼ੇਸ਼ ਲੈਕਚਰ ਦਿੱਤੇ।

੨੦੦੭ ਈ. ਵਿਚ ਡਾ. ਜਸਪਾਲ ਸਿੰਘ ਪੰਜਾਬੀ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਬਣੇ ਤਾਂ ਉਨ੍ਹਾਂ ਨੇ ਪੰਜਾਬੀ ਭਾਸ਼ਾ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਵਿਸ਼ੇਸ਼ ਯਤਨ ਅਰੰਭ ਕੀਤੇ ਜਿਸ ਵਿਚ 'ਸਰਬ ਭਾਰਤੀ ਪੰਜਾਬੀ ਕਾਨਫ਼ਰੰਸ' ਨੂੰ ਪ੍ਰਮੁੱਖ ਤੌਰ 'ਤੇ ਦੇਖਿਆ ਜਾਂਦਾ ਹੈ। ਇਨ੍ਹਾਂ ਨੇ ੩੦ ਅਪ੍ਰੈਲ, ੨੦੦੮ ਈ. ਨੂੰ ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਦਿਵਸ ਮੌਕੇ ਇਹ ਕਾਨਫਰੰਸ ਅਰੰਭ ਕੀਤੀ ਅਤੇ ਫਿਰ ਹਰ ਸਾਲ ਇਸ ਕਾਨਫ਼ਰੰਸ ਨੂੰ ਕਰਵਾਏ ਜਾਣ ਦਾ ਸਿਲਸਿਲਾ ਅਰੰਭ ਹੋ ਗਿਆ। ਇਸ ਕਾਨਫਰੰਸ ਦਾ ਦੂਜਾ ਮਹੱਤਵਪੂਰਨ ਪਹਿਲੂ ਇਹ ਸੀ ਕਿ ਭਾਰਤ ਦੇ ਪੰਜਾਬੀ ਬਹੁ-ਗਿਣਤੀ ਇਲਾਕਿਆਂ

ਵਿਚ ਇਸ ਦਾ ਆਯੋਜਨ ਹੋਣ ਲੱਗਿਆ ਅਤੇ ਸਥਾਨਿਕ ਪੰਜਾਬੀ ਵੱਸੋਂ ਪੰਜਾਬੀ ਯੂਨੀਵਰਸਿਟੀ ਦੇ ਸਮਾਗਮਾਂ ਵਿਚ ਸ਼ਾਮਲ ਹੋ ਕੇ ਮਾਣ ਮਹਿਸੂਸ ਕਰਨ ਲੱਗੀ। ਡਾ. ਜੋਧ ਸਿੰਘ ਨੂੰ ਇਸ ਕਾਨਫ਼ਰੰਸ ਦਾ ਚੀਫ਼ ਕੋਆਰਡੀਨੇਟਰ ਲਗਾਇਆ ਗਿਆ ਅਤੇ ਇਨ੍ਹਾਂ ਨੇ ਵਾਈਸ-ਚਾਂਸਲਰ ਦੀ ਅਗਵਾਈ ਅਧੀਨ ਧਨਬਾਦ, ਕਲਕੱਤਾ, ਇੰਦੌਰ, ਰਿਸ਼ੀਕੇਸ਼, ਬਨਾਰਸ, ਸ਼ਿਮਲਾ, ਗੰਗਾਨਗਰ ਆਦਿ ਨਗਰਾਂ ਵਿਖੇ ਕਾਨਫ਼ਰੰਸਾਂ ਦਾ ਸਫ਼ਲਤਾ-ਪੂਰਵਕ ਆਯੋਜਨ ਕਰ ਕੇ ਆਪਣੀ ਪ੍ਰਤਿਭਾ ਦਾ ਪ੍ਰਗਟਾਵਾ ਕੀਤਾ।

੧ ਅਗਸਤ, ੨੦੧੯ ਈ. ਤਕ ਡਾ. ਜੋਧ ਸਿੰਘ ਸਿੱਖ ਵਿਸ਼ਵਕੋਸ਼ ਵਿਭਾਗ ਦੇ ਮੁੱਖ ਸੰਪਾਦਕ ਵਜੋਂ ਕਾਰਜਸ਼ੀਲ ਰਹੇ ਅਤੇ ਇਨ੍ਹਾਂ ਦੀ ਸਰਪ੍ਰਸਤੀ ਅਧੀਨ ਪ੍ਰੋਫ਼ੈਸਰ ਹਰਬੰਸ ਸਿੰਘ ਵੱਲੋਂ ਅੰਗਰੇਜ਼ੀ ਭਾਸ਼ਾ ਵਿਚ ਤਿਆਰ ਕੀਤੇ ਗਏ 'ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' ਦੇ ਚਾਰ ਭਾਗਾਂ ਵਿੱਚੋਂ ਤਿੰਨ ਭਾਗਾਂ ਦਾ ਪੰਜਾਬੀ ਭਾਸ਼ਾ ਵਿਚ ਅਨੁਵਾਦ ਸੰਪੂਰਨ ਹੋ ਕੇ ਪਾਠਕਾਂ ਤਕ ਪਹੁੰਚ ਚੁੱਕਾ ਹੈ ਅਤੇ ਚੌਥੇ ਭਾਗ 'ਤੇ ਇਹ ਕਾਰਜ ਨਿਰੰਤਰ ਜਾਰੀ ਹੈ।

ਡਾ. ਜੋਧ ਸਿੰਘ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀਆਂ ਵਿਭਿੰਨ ਪਦਵੀਆਂ 'ਤੇ ਕਾਰਜਸ਼ੀਲ ਰਹੇ। 'ਸਰਬ ਭਾਰਤੀ ਪੰਜਾਬੀ ਕਾਨਫ਼ਰੰਸ' ਦੇ ਚੀਫ਼ ਕੋਆਰਡੀਨੇਟਰ ਤੋਂ ਇਲਾਵਾ ਇਹ ਯੂਨੀਵਰਸਿਟੀ ਦੀ ਅਕਾਦਮਿਕ ਕੌਂਸਲ ਅਤੇ ਸਿੰਡੀਕੇਟ ਦੇ ਮੈਂਬਰ ਰਹੇ। ਡੀਨ, ਕਾਲਜ ਵਿਕਾਸ ਕੌਂਸਲ; ਡੀਨ, ਫੈਕਲਟੀ ਆਫ਼ ਹਿਉਮੈਨਟੀਜ਼ ਐਂਡ ਰਿਲੀਜੀਅਸ ਸਟੱਡੀਜ਼ ਅਤੇ ਮੁਖੀ, ਧਰਮ ਅਧਿਐਨ ਵਿਭਾਗ ਵਜੋਂ ਵੀ ਇਹ ਯੂਨੀਵਰਸਿਟੀ ਦੀ ਸੇਵਾ ਕਰਦੇ ਰਹੇ। ਪੰਜਾਬੀ ਯੂਨੀਵਰਸਿਟੀ ਤੋਂ ਬਾਹਰ ਇਹ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਵਿਖੇ ਲੱਗਭਗ ੨ ਸਾਲ ਕਾਰਜਸ਼ੀਲ ਰਹੇ। ਭਾਰਤ ਸਰਕਾਰ ਦੀ ਮਨੁੱਖੀ ਸਰੋਤ ਵਿਕਾਸ ਵਜ਼ਾਰਤ (MHRD) ਵੱਲੋਂ ਇਨ੍ਹਾਂ ਨੂੰ ਇੰਡੀਅਨ ਕੌਂਸਲ ਆਫ਼ ਫ਼ਿਲਸੌਫ਼ੀਕਲ ਰਿਸਰਚ ਦਾ ਮੈਂਬਰ ਨਿਯੁਕਤ ਕੀਤਾ ਗਿਆ।

ਸਿੱਖ ਧਰਮ ਅਧਿਐਨ ਦੀਆਂ ਸੇਵਾਵਾਂ ਕਰ ਕੇ ਡਾ. ਜੋਧ ਸਿੰਘ ਨੂੰ ਕਈ ਸੰਸਥਾਵਾਂ ਵੱਲੋਂ ਸਨਮਾਨਿਤ ਗਿਆ। ੧੯੯੭ ਈ. ਵਿਚ ਭਾਈ ਮੋਹਨ ਸਿੰਘ ਵੈਦ ਸਾਹਿਤ ਕੇਂਦਰ, ਸ੍ਰੀ ਅੰਮ੍ਰਿਤਸਰ ਵੱਲੋਂ ਸ਼੍ਰੋਮਣੀ ਸਾਹਿਤਕਾਰ, ੨੦੦੮ ਈ. ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਦਿਵਸ ਮੌਕੇ ਸਨਮਾਨ, ੨੦੧੯ ਈ. ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਗੁਰਪੁਰਬ ਮੌਕੇ ਪੰਜਾਬ ਸਰਕਾਰ ਵੱਲੋਂ 'ਸ੍ਰੀ ਗੁਰੂ ਨਾਨਕ ਦੇਵ ਜੀ ਅਚੀਵਰਜ਼ ਅਵਾਰਡ' ਨਾਲ ਸਨਮਾਨਿਤ ਕੀਤਾ ਗਿਆ।

ਡਾ. ਜੋਧ ਸਿੰਘ ਦਾ ਸਮੁੱਚਾ ਜੀਵਨ ਸਿੱਖ ਅਧਿਐਨ 'ਤੇ ਕੇਂਦਰਿਤ ਰਿਹਾ ਹੈ। ਗੁਰਮਤਿ ਦਰਸ਼ਨ ਦਾ ਸੂਖਮਤਾ ਨਾਲ ਅਧਿਐਨ ਕਰਨ ਦਾ ਜਿਹੜਾ ਮਾਰਗ ਇਨ੍ਹਾਂ ਦੀ ਕਲਮ ਰਾਹੀਂ ਸਾਹਮਣੇ ਆਇਆ ਹੈ, ਵਿਦਿਆਰਥੀ ਅਤੇ ਖੋਜਾਰਥੀ ਉਸ ਤੋਂ ਹਮੇਸ਼ਾਂ ਪ੍ਰੇਰਨਾ ਲੈਂਦੇ ਰਹਿਣਗੇ। ■

# ਸਿੱਖ ਧਰਮ ਵਿਚ ਗੁਰੂ-ਘਰ ਦੀ ਦੇਗ/ਕੜਾਹ ਪ੍ਰਸ਼ਾਦ ਦੀ ਮਹੱਤਤਾ

*-ਇੰਜੀ. ਸਤਨਾਮ ਸਿੰਘ ਮੱਟੂ**

ਸ੍ਰੀ ਗੁਰੂ ਨਾਨਕ ਦੇਵ ਜੀ ਸਿੱਖ ਧਰਮ ਦੇ ਮੋਢੀ ਗੁਰੂ ਹਨ। ਉਨ੍ਹਾਂ ਤੋਂ ਬਾਅਦ ਸਾਰੇ ਗੁਰੂ ਸਾਹਿਬਾਨ ਨੇ ਇਸ ਧਰਮ ਫ਼ਲਸਫ਼ੇ ਅਤੇ ਸਿਧਾਂਤ ਨੂੰ ਪ੍ਰਫੁਲਿਤ ਕਰਨ ਅਤੇ ਪ੍ਰਚਾਰ ਲਈ ਸੇਵਾਵਾਂ ਨਿਭਾਈਆਂ। ਹਰ ਗੁਰੂ ਸਾਹਿਬ ਨੇ ਇਸ ਧਰਮ ਦੇ ਜ਼ਰੀਏ ਸਮਾਜਿਕ ਬੁਰਾਈਆਂ ਨੂੰ ਖਤਮ ਕਰ ਕੇ ਮਾਨਵਵਾਦੀ ਅਤੇ ਬਰਾਬਰੀ ਦੇ ਸੰਦੇਸ਼ 'ਤੇ ਪਹਿਰਾ ਦਿੱਤਾ। ਜਾਤੀਵਾਦ, ਊਚ-ਨੀਚ, ਛੂਆ-ਛਾਤ, ਗ਼ਰੀਬ-ਅਮੀਰ, ਵਿਤਕਰੇ-ਬਾਜੀ, ਭੇਦਭਾਵ ਆਦਿ ਦਾ ਖੰਡਨ ਕਰ ਕੇ *ਸਭੇ ਸਾਝੀਵਾਲ ਸਦਾਇਨਿ ਤੂ ਕਿਸੈ ਨ ਦਿਸਹਿ ਬਾਹਰਾ ਜੀਉ* ਦੀ ਲੋੜ 'ਤੇ ਪਹਿਰਾ ਦੇਣ 'ਤੇ ਜ਼ੋਰ ਦਿੱਤਾ। ਇਸ ਸਭ ਕਾਸੇ ਲਈ ਗੁਰੂ ਸਾਹਿਬਾਨ ਨੇ ਸੰਗਤ-ਪੰਗਤ ਦੀ ਪ੍ਰਥਾ ਚਲਾ ਕੇ ਇਨਸਾਨੀਅਤ ਬਰਾਬਰੀ ਦੀ ਸਿੱਖਿਆ ਦਿੱਤੀ ਹੈ।

ਗੁਰੂ ਕੇ ਲੰਗਰ ਅਤੇ ਕੜਾਹ ਪ੍ਰਸ਼ਾਦ ਦੀ ਵੰਡ ਸਮੇਂ ਛੂਤ-ਛਾਤ, ਜਾਤ-ਅਭਿਮਾਨ, ਊਚ-ਨੀਚ, ਗ਼ਰੀਬ-ਅਮੀਰ ਦੇ ਭੇਦ-ਭਾਵ ਨੂੰ ਗੁਰੂ ਸਾਹਿਬ ਮੁਤਾਬਿਕ ਕੋਈ ਥਾਂ ਨਹੀਂ ਹੈ। ਸਿੱਖ ਲਈ ਇਹ ਸਭ ਭੇਦ-ਭਾਵ ਭੁੱਲ ਕੇ ਏਕਤਾ, ਸਾਂਝੀਵਾਲਤਾ, ਪਿਆਰ, ਇਕਸਾਰਤਾ, ਬਰਾਬਰਤਾ ਆਦਿ ਦਾ ਧਾਰਨੀ ਹੋਣਾ ਵੀ ਇਸੇ ਕੜੀ ਦਾ ਪ੍ਰਤੀਕ ਹੈ। 'ਸਿੱਖ ਰਹਿਤ ਮਰਯਾਦਾ' ਵਿਚ ਇਸ ਸੰਬੰਧੀ ਕਰੜੀ ਹਦਾਇਤ ਕੀਤੀ ਗਈ ਹੈ, ". . .ਕਿਸੇ ਲਿਹਾਜ਼ ਜਾਂ ਘਿਰਣਾ ਕਰਕੇ ਵਿਤਕਰਾ ਨਾ ਕਰੇ। ਸਭ ਸਿੱਖ, ਗੈਰ ਸਿੱਖ ਨੀਚ-ਊਚ ਜਾਤ ਵਾਲੇ ਨੂੰ ਇੱਕੋ ਜਿਹਾ ਵਰਤਾਵੇ। ਕੜਾਹ ਪ੍ਰਸ਼ਾਦਿ ਵਰਤਾਉਣ ਵੇਲੇ ਸੰਗਤ ਵਿਚ ਬੈਠੇ ਕਿਸੇ ਮਨੁੱਖ ਤੋਂ ਜ਼ਾਤ-ਪਾਤ, ਛੂਤ-ਛਾਤ ਦਾ ਖ਼ਿਆਲ ਕਰਕੇ ਗਿਲਾਨੀ ਨਹੀਂ ਕਰਨੀ ਚਾਹੀਦੀ।". . . ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਕੜਾਹ ਪ੍ਰਸ਼ਾਦ ਤਿਆਰ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਨਤਮਸਤਕ ਹੋਣ ਵਾਲੀ ਸੰਗਤ 'ਚ ਵਰਤਾਇਆ ਜਾਂਦਾ ਸੀ। ਇਸ ਦੀ ਮਹੱਤਤਾ ਬਾਬਤ ਅਰਦਾਸ ਸਮੇਂ ਸੁਣਨ ਨੂੰ ਮਿਲਦਾ ਹੈ, "ਆਪ ਜੀ ਦੇ ਹਜ਼ੂਰ ਕੜਾਹ ਪ੍ਰਸ਼ਾਦ ਦੀ ਦੇਗ ਹਾਜ਼ਰ ਹੈ, ਦਰ ਪਰਵਾਨ ਹੋਵੇ। ਪ੍ਰਵਾਨ ਹੋਇਆ ਪ੍ਰਸ਼ਾਦ ਸਾਧ ਸੰਗਤ ਵਿਚ ਵਰਤਾਉਣ ਦੀ ਆਗਿਆ ਬਖ਼ਸ਼ੋ।"

ਕੀ ਤੁਸੀਂ ਕਦੇ ਸੋਚਿਆ ਹੈ ਕਿ ਗੁਰਦੁਆਰਾ ਸਾਹਿਬ ਵਿਚ ਵਰਤਾਈ ਜਾਂਦੀ ਦੇਗ ਜਾਂ ਪ੍ਰਸ਼ਾਦ ਸਾਡੇ ਸਰੀਰ ਲਈ ਕਿੰਨੀ ਲਾਭਦਾਇਕ ਚੀਜ਼ ਬਣਾਈ ਗਈ ਹੈ? ਆਓ ਜਾਣੀਏ!

ਗੁਰਦੁਆਰਾ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੁਰਬਾਣੀ ਪ੍ਰਚਾਰ ਸਮੇਂ ਜਾਂ ਭੋਗ ਤੋਂ ਬਾਅਦ ਜੋ ਦੇਗ ਵਰਤਾਈ ਜਾਂਦੀ ਹੈ ਉਹ ਉਸ ਦੇ ਮਨੁੱਖੀ ਸਰੀਰ ਲਈ

---

**ਪਿੰਡ ਬੀਂਬੜ, ਡਾਕ: ਮਾਝੀ, ਤਹਿ ਅਤੇ ਜ਼ਿਲ੍ਹਾ ਸੰਗਰੂਰ- ੧੪੮੦੨੬; ਮੋ. ੯੭੭੯੭੦੮੨੫੭*

ਕ੍ਰਿਸ਼ਮਈ ਫਾਇਦੇ ਹਨ। ਕਣਕ ਦੇ ਆਟੇ ਨੂੰ ਦੇਸੀ ਘਿਉ 'ਚ ਭੁੰਨ ਕੇ 'ਸਿੱਖ ਰਹਿਤ ਮਰਯਾਦਾ' ਅਨੁਸਾਰ ਤਿਆਰ ਪ੍ਰਸ਼ਾਦ ਗੁਰੂ-ਘਰ ਵਿਚ ਸੰਗਤ ਨੂੰ ਵਰਤਾਈ ਜਾਣ ਵਾਲੀ ਦੇਗ ਅਖਵਾਉਂਦੀ ਹੈ। ਇਸ ਨੂੰ ਤਿਆਰ ਕਰਨ ਦਾ ਉਲੇਖ ਧਾਰਮਿਕ ਗ੍ਰੰਥਾਂ ਵਿਚ ਵੀ ਮਿਲਦਾ ਹੈ। 'ਤਨਖਾਹਨਾਮਾ' ਵਿਚ ਲਿਖਿਆ ਹੈ,

*ਕੜਾਹ ਕਰਨ ਕੀ ਬਿਧਿ ਸੁਨ ਲੀਜੈ—*
*ਤੀਨ ਭਾਗ ਕੋ ਸਮਸਰ ਕੀਜੈ,*
*ਲੇਪਨ ਆਗੈ ਬਹੁਕਰ ਦੀਜੈ,*
*ਮਾਂਜਨ ਕਰ ਭਾਂਜਨ ਧੋਵੀਜੈ,*
*ਕਰ ਸਨਾਨ ਪਵਿੱਤ੍ਰ ਹ੍ਵੈ ਬਹੈ,*
*ਵਾਹਿਗੁਰੂ ਬਿਨ ਅਵਰ ਨ ਕਹੈ।*
*ਕਰ ਤਿਆਰ ਚੌਕੀ ਪਰ ਧਰੈ,*
*ਚਾਰ ਓਰ ਕੀਰਤਨ ਬਹਿ ਕਰੈ।*

ਇਸ ਦੇਗ ਨੂੰ ਬਣਾਉਣ ਦਾ ਇੱਕ ਬਹੁਤ ਹੀ ਨਿਰੋਲ ਅਤੇ ਸਾਧਾਰਨ ਤਰੀਕਾ ਹੈ। ਦੇਸੀ ਘਿਉ, ਕਣਕ ਦਾ ਆਟਾ, ਮਿੱਠਾ ਤੇ ਪਾਣੀ ਮਿਲਾ ਕੇ ਬਾਕਮਾਲ ਯੋਗ ਬਣਦਾ ਹੈ। ਦੇਗ ਛਕ ਕੇ ਜਿੱਥੇ ਮਨੁੱਖ ਨੂੰ ਰੁਹਾਨੀ ਸਕੂਨ ਮਿਲਦਾ ਹੈ, ਉੱਥੇ ਕੜਾਹ ਪ੍ਰਸ਼ਾਦ ਦੀ ਦੇਗ ਲੋੜੀਂਦੇ ਤੱਤਾਂ ਨਾਲ ਭਰਪੂਰ ਇਨਸਾਨੀ ਦਿਮਾਗ਼, ਜੋੜਾਂ, ਨਹੁੰਆਂ, ਚਮੜੀ, ਦੰਦਾਂ, ਵਾਲਾਂ ਤੇ ਪਾਚਣ ਪ੍ਰਣਾਲੀ ਲਈ ਲਾਭਦਾਇਕ ਹੁੰਦੀ ਹੈ।

ਕੜਾਹ ਪ੍ਰਸ਼ਾਦ ਦੀ ਦੇਗ 'ਚ ਕੈਲਸ਼ੀਅਮ, ਫਾਸਫੋਰਸ, ਡਾਇਟਰੀ ਫਾਇਬਰ, ਕਾਰਬੋਹਾਈਡਰੇਟ, ਵਿਟਾਮਿਨ ਕੇ, ਬੀ-ਸਿਕਸ, ਬੀ-੧੨, ਫੋਲੇਟ, ਪੈਂਟੋਥੈਨਿਕ ਐਸਿਡ, ਕੋਲੀਨ, ਬੀਟੇਨ ਤੇ ਥਿਆਮੀਨ, ਆਇਰਨ, ਕਾਪਰ, ਜ਼ਿੰਕ, ਸਿਲੇਨੀਅਮ, ਮੈਗਨੀਜ਼, ਸੋਡੀਅਮ, ਪੋਟਾਸ਼ੀਅਮ ਤੇ ਮੈਗਨੇਸ਼ੀਅਮ ਆਦਿ ਤੱਤਾਂ ਤੋਂ ਇਲਾਵਾ ਅਨੇਕ ਫੈਟੀ ਐਸਿਡ ਆਦਿ ਦੀ ਭਰਪੂਰ ਮਾਤਰਾ 'ਚ ਮੌਜੂਦਗੀ ਇਸ ਨੂੰ ਬਹੁਤ ਹੀ ਪੌਸ਼ਟਿਕ ਬਣਾਉਂਦੀ ਹੈ।

ਇਹ ਤੱਤ ਇਨਸਾਨ ਨੂੰ ਰੋਜ਼ਾਨਾ ਖਾਲੀ ਪੇਟ ਮਿਲਣ 'ਤੇ ਸਰੀਰ ਦੇ ਕੁਨੈਕਟਿਵ ਟਿਸ਼ੂਜ਼, ਨਰਵਸ ਟਿਸ਼ੂਜ਼, ਮਸਲ ਟਿਸ਼ੂਜ਼ ਅਤੇ ਐਪੀਥੀਲੀਅਲ ਟਿਸ਼ੂਜ਼ ਬਹੁਤ ਵਧੀਆ ਬਣੇ ਰਹਿੰਦੇ ਅਤੇ ਚੰਗੀ ਤਰ੍ਹਾਂ ਕੰਮ ਵੀ ਕਰਦੇ ਹਨ। ਕਿਸੇ ਵਿਅਕਤੀ ਦੇ ਲੰਬੀ, ਤੰਦਰੁਸਤ ਉਮਰ ਭੋਗਣ ਲਈ ਇਨ੍ਹਾਂ ਟਿਸ਼ੂਜ਼ ਦਾ ਤੰਦਰੁਸਤ ਹੋਣਾ ਜ਼ਰੂਰੀ ਹੁੰਦਾ ਹੈ। ਇਹ ਤੱਤ ਉਮਰ ਲੰਮੀ ਕਰਦੇ ਹਨ, ਯਾਦਦਾਸ਼ਤ, ਤੰਦਰੁਸਤੀ, ਬੁੱਧੀ, ਸੁੰਦਰਤਾ ਨੂੰ ਵੀ ਵਧਾਉਂਦੇ ਹਨ ਤੇ ਬੱਚਿਆਂ ਦਾ ਕੱਦ ਵਧਾਉਂਦੇ ਹਨ ।

ਮਿਹਦੇ, ਜਿਗਰ, ਅੰਤੜੀਆਂ ਤੇ ਗੁਰਦਿਆਂ ਦੇ ਸਹੀ ਤਰ੍ਹਾਂ ਕੰਮ ਕਰਨ ਲਈ ਵੀ ਇਸ 'ਚ ਲੋੜੀਂਦੇ ਤੱਤ ਹੁੰਦੇ ਹਨ। ਜੋ ਵਿਅਕਤੀ ਰੋਜ਼ਾਨਾ ਗੁਰਦੁਆਰਾ ਸਾਹਿਬ ਜਾ ਕੇ ਦੇਗ ਛਕਦਾ ਹੈ ਉਸ ਵਿਅਕਤੀ ਦੇ ਹਾਰਮੋਨ ਤੇ ਐਂਜ਼ਾਇਮ ਬਹੁਤ ਸਹੀ ਤਰ੍ਹਾਂ ਕੰਮ

ਕਰਨ ਲਗਦੇ ਹਨ। ਉਹਦੇ ਚਿਹਰੇ 'ਤੇ ਜਾਹ-ਓ-ਜਲਾਲ ਵਧਣ ਲੱਗਦਾ ਹੈ। ਅੱਖਾਂ 'ਚ ਚਮਕ ਵਧਦੀ ਹੈ। ਚਿਹਰੇ 'ਤੇ ਸ਼ਾਂਤੀ, ਖੁਸ਼ੀ ਦੀ ਲਹਿਰ, ਮਾਨਸਿਕ ਸੰਤੁਸ਼ਟੀ ਵੀ ਵਧਣ ਲੱਗਦੀ ਹੈ। ਵਿਅਕਤੀ ਨੂੰ ਹਰ ਤਰ੍ਹਾਂ ਦੀ ਤੰਦਰੁਸਤੀ ਮਿਲਦੀ ਹੈ।

'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਵਿਚ ਭਾਈ ਸੰਤੋਖ ਸਿੰਘ ਨੇ ਇਸ ਦੀ ਮਹਾਨਤਾ ਨੂੰ ਬਿਆਨਦਿਆਂ ਲਿਖਿਆ ਹੈ :

*ਪਾਵਨ ਤਨ ਪਾਵਨ ਕਰ ਥਾਨ*
*ਘ੍ਰਿਤ ਮੈਦਾ ਲੇ ਖੰਡ ਸਮਾਨ।*
*ਕਰ ਕੜਾਹ ਜਪੁ ਪਾਠ ਸੁ ਠਾਨੈ*
*ਗੁਰਪ੍ਰਸਾਦ ਅਰਦਾਸ ਬਖਾਨੈ।*

ਭਾਈ ਗੁਰਦਾਸ ਜੀ ਨੇ ਕੜਾਹ ਪ੍ਰਸ਼ਾਦ ਨੂੰ "ਮਹਾਪ੍ਰਸਾਦ" ਦਾ ਨਾਮ ਦਿੱਤਾ ਹੈ, ਜਿਸ ਦਾ ਅਰਥ ਹੈ, "ਵੱਡਾ ਜਾਂ ਸ੍ਰੇਸ਼ਠ ਪ੍ਰਸਾਦਿ।" ਉਨ੍ਹਾਂ ਆਪਣੇ ਕਬਿੱਤ 'ਚ ਇਸ ਦੀ ਮਹਾਨਤਾ ਦਾ ਵਰਣਨ ਕਰਦਿਆਂ ਲਿਖਿਆ ਹੈ,

*ਏਕ ਮਿਸਟਾਨ ਪਾਨ ਲਾਵਤ ਮਹਾਂਪ੍ਰਸਾਦਿ,*
*ਏਕ ਗੁਰਪੁਰਬ ਕੈ ਸਿਖਨ ਬੁਲਾਹਵੀ ॥*

ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ:

ਕੜਾਹ ਪ੍ਰਸਾਦ, ਸੰਗਯਾ-ਸਿੱਖ ਮੱਤ ਦਾ ਮੁੱਖ ਪ੍ਰਸਾਦ ਜੋ ਅਕਾਲ ਨੂੰ ਅਰਪਨ ਕਰ ਕੇ ਸੰਗਤਿ ਵਿਚ ਵਰਤਾਈਦਾ ਹੈ, ਇਸ ਦਾ ਨਾਉਂ ਪੰਚਾਮ੍ਰਿਤ ਅਤੇ ਵਿਸ਼ੇਸ਼ਣ ਮਹਾਂਪ੍ਰਸਾਦ ਭੀ ਹੈ। ਪ੍ਰਸਾਦ ਦਾ ਅਰਥ ਹੈ; "ਖ਼ੁਸ਼ੀ, ਪ੍ਰਸੰਨਤਾ. . ., ਸਵੱਛਤਾ, ਨਿਰਮਲਤਾ। ਅਰੋਗਤਾ. . . ਖਾਣ ਯੋਗਯ ਪਦਾਰਥ, ਕ੍ਰਿਪਾ, ਅਨੁਗ੍ਰਹ।". . . ਅਤੇ ਕੜਾਹ ਦਾ ਅਰਥ ਹੈ; "ਸੰਗਯਾ ਕੜਾਹਾ- ਲੋਹੇ ਦਾ ਕੁੰਡੇਦਾਰ ਖੁੱਲ੍ਹੇ ਮੂੰਹ ਦਾ ਕੁੰਡੇਦਾਰ ਬਰਤਨ। ਕੜਾਹੇ ਵਿਚ ਤਿਆਰ ਕੀਤਾ ਅੰਨ, ਹਲੂਆ।"

ਵੱਖ-ਵੱਖ ਖੋਜਾਂ ਅਤੇ ਡਾਕਟਰੀ ਰਿਪੋਰਟਾਂ ਵੀ ਇਸ ਦੀ ਪੌਸ਼ਟਿਕਤਾ ਪ੍ਰਤੀ ਸਬੂਤ ਦੇ ਚੁੱਕੀਆਂ ਹਨ। ਇਹ ਗੁਰੂ ਸਾਹਿਬਾਨ ਦੀ ਬਖ਼ਸ਼ਿਸ਼ ਦੇਗ ਬਹੁਤ ਹੀ ਸਿਹਤ-ਵਰਧਕ ਨਿਆਮਤ ਹੈ। ਡਾਕਟਰ ਬੈਂਸ ਦਾ ਕਹਿਣਾ ਹੈ ਕਿ ਮੈਂ ਤਾਂ ਬਹੁਤ ਹੀ ਹੈਰਾਨ ਰਹਿ ਗਿਆ ਜਦੋਂ ਇਸ ਦੀ ਬਾਰੀਕੀ ਨਾਲ ਪੜਤਾਲ ਕੀਤੀ ਅਤੇ ਕਿਹਾ, "ਜੇ ਸਾਰੇ ਗੁਣ ਲਿਖਣ ਬੈਠਾਂ ਤਾਂ ਪਤਾ ਨਹੀਂ ਕਿੰਨੇ ਕੁ ਵਰਕੇ ਭਰੇ ਜਾਣਗੇ।" ਡਾਕਟਰ ਬਲਰਾਜ ਬੈਂਸ ਨੇ ਇਸ ਦੇ ਗੁਣ ਸਾਂਝੇ ਕਰਦਿਆਂ ਲਿਖਿਆ ਹੈ:-

"ਕੜਾਹ ਪ੍ਰਸ਼ਾਦ ਸਿਹਤ ਲਈ ਬੇਹੱਦ ਲਾਭਦਾਇਕ ਅਤੇ ਫ਼ਾਇਦੇਮੰਦ ਹੈ।" ਉਨ੍ਹਾਂ ਹਰ ਵਿਅਕਤੀ ਨੂੰ ਦਿਨ 'ਚ ਇੱਕ ਵਾਰ ਜ਼ਰੂਰ ਦੇਗ ਛਕਣ ਦੀ ਸਲਾਹ ਦਿੱਤੀ ਹੈ।

ਗੁਰੂ ਸਾਹਿਬਾਨ ਨੇ ਆਪਣੇ ਸਿੱਖਾਂ ਨੂੰ ਸਵੇਰ ਸਮੇਂ ਗੁਰਦੁਆਰਾ ਸਾਹਿਬ ਜਾਣ ਅਤੇ ਗੁਰਬਾਣੀ ਸੁਣਨ ਦੀ ਤਾਕੀਦ ਸ਼ਾਇਦ ਇਸੇ ਕਰਕੇ ਹੀ ਕੀਤੀ ਸੀ ਕਿ ਗੁਰੂ ਦਾ ਸਿੱਖ ਹਮੇਸ਼ਾ ਸਰੀਰਿਕ ਅਤੇ ਰੂਹਾਨੀਅਤ ਪੱਖੋਂ ਤਾਕਤਵਰ ਅਤੇ ਮਜ਼ਬੂਤ ਰਹੇ। ■

*ਜੁਲਾਈ ੨੦੨੧ ਦਾ ਬਾਕੀ:*

# ਪੰਜਾਬੀ ਸੂਫ਼ੀ ਸੰਤਾਂ ਦੀ ਗੁਰਮਤਿ ਨੂੰ ਦੇਣ

*-ਡਾ. ਗੁੰਜਨਜੋਤ ਕੌਰ**

ਇਸੇ ਤਰ੍ਹਾਂ ਪਰਮਾਤਮਾ ਦੀ ਸਰਬ-ਵਿਆਪਕਤਾ ਦਾ ਜ਼ਿਕਰ ਅਸੀਂ ਪੰਜਾਬੀ ਸੂਫ਼ੀ ਕਵੀਆਂ ਦੇ ਵਿਚਾਰਾਂ ਦਾ ਵਿਸ਼ਾ ਬਣਿਆ ਵੀ ਵੇਖਦੇ ਹਾਂ। ਭਗਤ ਸ਼ੇਖ ਫਰੀਦ ਜੀ ਦਾ ਜੀਵਨ ਅਨੁਭਵ ਇਹ ਹੈ ਕਿ ਇਸ ਵਿਸ਼ਵ ਦੀ ਗਤੀਸ਼ੀਲਤਾ ਦਾ ਕਾਰਨ ਪਰਮਾਤਮਾ ਹੈ ਅਤੇ ਹਰ ਮਨੁੱਖ ਦਾ ਆਦਰਸ਼ ਉਸ ਦੀ ਹੋਂਦ ਦਾ ਅਹਿਸਾਸ ਕਰਦੇ ਹੋਏ ਉਸ ਵਿਚ ਲੀਨਤਾ ਪ੍ਰਾਪਤ ਕਰਨਾ ਹੈ। ਇਸ ਲਈ ਉਨ੍ਹਾਂ ਅਨੁਸਾਰ ਖੁਦਾ ਦੀ ਮੁਹੱਬਤ ਨੂੰ ਦਿਲ ਵਿਚ ਮਹਿਸੂਸ ਕਰਨਾ, ਉਸੇ ਦੇ ਪ੍ਰੇਮ ਵਿਚ ਡੁੱਬੇ ਰਹਿਣਾ, ਸਮੁੱਚੀ ਕਾਇਨਾਤ ਵਿਚ ਉਸ ਦਾ ਝਲਕਾਰਾ ਵੇਖਣਾ ਅਤੇ ਸਦਾ ਬੰਦਗੀ ਦਾ ਮੁਦੱਈ ਰਹਿਣਾ ਹੀ ਜੀਵਨ ਦਾ ਪਰਮ ਆਦਰਸ਼ ਮੰਨਦੇ ਹਨ। ਭਗਤ ਸ਼ੇਖ ਫਰੀਦ ਜੀ ਫੁਰਮਾਉਂਦੇ ਹਨ ਕਿ ਜਿਹੜਾ ਵਿਅਕਤੀ ਜਾਂ ਸਮਾਜ ਇਸ ਨਿਸ਼ਾਨੇ ਵੱਲ ਅਗਰਸਰ ਹੁੰਦਾ ਹੈ, ਖੁਦਾ ਬਾਕੀ ਸਮੱਸਿਆਵਾਂ ਦਾ ਹੱਲ ਆਪਣੇ ਆਪ ਹੀ ਕੱਢ ਦਿੰਦਾ ਹੈ। ਸੋ ਦਰਵੇਸ਼ੀ ਰੂਹਾਂ ਦਾ ਪੈਗ਼ਾਮ ਹੈ ਕਿ ਰੂਹਾਨੀਅਤ ਦੇ ਮੰਡਲਾਂ ਵਿਚ ਪਰਵਾਜ਼ ਕਰ ਰਹੀ ਮਨੁੱਖੀ ਰੂਹ ਦੀ ਉਹ ਹਾਲਤ ਹੈ ਜਿੱਥੇ ਇੱਕ ਪਾਸੇ ਤਾਂ ਉਹ ਆਪਣੇ ਖਾਲਕ ਵਿਚ ਆਪਣੇ ਆਪ ਨੂੰ ਮਹਿਸੂਸ ਕਰਦੀ ਹੈ ਤੇ ਦੂਜੇ ਪਾਸੇ ਉਸੇ ਖਾਲਕ ਨੂੰ ਵਿਆਪਕ ਮਹਿਸੂਸ ਕਰਦੀ ਹੋਈ ਆਪਣੀ ਜ਼ਿੰਦਗੀ ਦੇ ਰੋਮ-ਰੋਮ ਨੂੰ ਉਸ ਦੀ ਸੇਵਾ ਵਿਚ ਫ਼ਨਾਹ ਕਰ ਦਿੰਦੀ ਹੈ:

*ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥*
*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੧)*

ਦਰਵੇਸ਼ੀ ਦਾ ਇਹੀ ਪਰਉਪਕਾਰੀ ਸਰੂਪ ਜੀਅ ਦਾਨ ਦਾਤਾ ਅਤੇ ਹਰੀ ਮਿਲਾਪ ਲਈ ਭਗਤੀ ਦਾ ਅਟੁੱਟ ਖ਼ਜ਼ਾਨਾ ਹੁੰਦਾ ਹੈ ਅਜਿਹੇ ਦਰਵੇਸ਼ ਲਈ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਫੁਰਮਾਨ ਹੈ:

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੪੯)*

ਗੁਰਬਾਣੀ ਵਿਚ ਗੁਰੂ ਦੀ ਲੋੜ ਅਤੇ ਮਹਾਨਤਾ ਉੱਪਰ ਥਾਂ-ਥਾਂ ਜ਼ਿਕਰ ਮਿਲਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ ਕਿ ਹਜ਼ਾਰਾਂ ਸੂਰਜਾਂ ਚੰਦਰਮਾਂ ਦੇ ਹੋਣ ’ਤੇ ਵੀ ਗੁਰੂ ਤੋਂ ਬਿਨਾਂ ਘੋਰ ਹਨੇਰਾ ਪਸਰਿਆ ਰਹਿੰਦਾ ਹੈ ਜਿਵੇਂ:

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*

*ਅਸਿਸਟੈਂਟ ਪ੍ਰੋਫ਼ੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ:੯੯੧੫੩੭੦੪੮੧

*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੩)*

ਗੁਰਬਾਣੀ ਵਿਚ ਤਾਂ ਗੁਰੂ ਨੂੰ ਪ੍ਰਮੇਸ਼ਰ ਦਾ ਦਰਜਾ ਦਿੱਤਾ ਗਿਆ ਹੈ ਜਿਵੇਂ:

*ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ ॥*
*ਆਠ ਪਹਰ ਨਾਨਕ ਗੁਰ ਜਾਪਿ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੮੭)*

ਸੂਫ਼ੀਆਂ ਵਿਚ ਵੀ ਜਗਿਆਸੂ ਦਾ ਮੁਰਸ਼ਦ ਦੀ ਸ਼ਰਨ ਵਿਚ ਜਾਣਾ ਅਤਿ ਜ਼ਰੂਰੀ ਖਿਆਲ ਕੀਤਾ ਜਾਂਦਾ ਹੈ। ਭਗਤ ਸ਼ੇਖ ਫਰੀਦ ਜੀ ਵੀ ਗੁਰੂ ਦੀ ਅਗਵਾਈ ਪ੍ਰਾਪਤ ਕਰਨ ਲਈ ਬੜੇ ਜ਼ੋਰਦਾਰ ਸ਼ਬਦਾਂ ਵਿਚ ਪ੍ਰੇਰਨਾ ਦਿੰਦੇ ਕਹਿੰਦੇ ਹਨ:

*ਫਰੀਦਾ ਭੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥*
*ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੨)*

ਸੂਫ਼ੀ ਮਤ ਮੁਤਾਬਿਕ ਜਦੋਂ ਜਗਿਆਸੂ ਮੁਰਸ਼ਦ ਕੋਲ ਦੀਖਿਆ ਲੈਣ ਜਾਂਦਾ ਹੈ ਤਾਂ ਗੁਰੂ ਉਸ ਨੂੰ ਕੁਝ ਨਾ ਕੁਝ ਸਿੱਖਿਆ ਜ਼ਰੂਰ ਦਿੰਦਾ ਹੈ ਤੇ ਇਸ ਵਿਚ ਉਸ ਦੇ ਜੀਵਨ ਸੰਬੰਧੀ ਹਦਾਇਤਾਂ ਵੀ ਸ਼ਾਮਿਲ ਹੁੰਦੀਆਂ ਹਨ। ਇਨ੍ਹਾਂ ਹਦਾਇਤਾਂ ਨੂੰ ਮੁਸਲਮਾਨ ਸੂਫ਼ੀ 'ਸ਼ਰ੍ਹਾ' ਕਹਿੰਦੇ ਹਨ। ਗੁਰਮਤਿ ਦੀ ਰਹਿਤ ਮਰਯਾਦਾ ਵਾਂਗ ਹੀ ਕਿਸੇ ਇਸਲਾਮੀ ਸੂਫ਼ੀ ਜਗਿਆਸੂ ਦੇ ਮੁੱਢਲੇ ਅਧਿਆਤਮਿਕ ਜੀਵਨ ਵਿਚ ਇਸ ਸ਼ਰ੍ਹਾਂ ਜਾਂ ਮਰਯਾਦਾ ਦਾ ਕਾਫੀ ਮਹੱਤਵ ਹੁੰਦਾ ਹੈ। ਇਸ ਲਈ ਸੂਫ਼ੀ ਮਤ ਵਿਚ ਸ਼ਰ੍ਹਾ ਨੂੰ ਮੰਨਣ ਦੀ ਤਾਮੀਲ ਕੀਤੀ ਗਈ ਹੈ। ਭਗਤ ਸ਼ੇਖ ਫ਼ਰੀਦ ਜੀ ਸ਼ਰ੍ਹਾ ਦੇ ਬੜੇ ਪਾਬੰਦ ਸਨ। ਉਨ੍ਹਾਂ ਹਰ ਅਧਿਆਤਮਵਾਦੀ ਨੂੰ ਸ਼ਰ੍ਹਾ ਦੀ ਤਾੜਨਾ ਕੀਤੀ ਤੇ ਕਿਹਾ:

*ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥*
*ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੧)*

*ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ* ਦਾ ਅਰਥ ਹੈ ਕਿ ਗੁਰਬਾਣੀ ਅਧਿਆਤਮਿਕ, ਧਾਰਮਿਕ, ਨੈਤਿਕ ਪਥ-ਪ੍ਰਦਰਸ਼ਨ ਕਰਦੀ ਹੈ। ਸਦਾਚਾਰ, ਚੱਜ ਅਚਾਰ ਜਾਂ ਨੈਤਕਿਤਾ ਦਾ ਭਾਵ ਮਨੁੱਖੀ ਚਲਣ, ਚੰਗੇ ਆਚਰਣ, ਜਾਂ ਨੇਕ ਆਦਤ ਤੋਂ ਲਿਆ ਜਾਂਦਾ ਹੈ। ਭਗਤ ਸ਼ੇਖ ਫ਼ਰੀਦ ਜੀ ਦੀ ਬਾਣੀ ਦੀ ਸਭ ਤੋਂ ਵੱਡੀ ਦੇਣ ਇਹ ਹੈ ਕਿ ਇਸ ਨੇ ਪੰਜਾਬੀ ਨੈਤਿਕਤਾ ਦੀ ਨੀਂਹ ਰੱਖੀ। ਸੂਫ਼ੀ ਕਵੀਆਂ ਦਾ ਵਿਚਾਰ ਹੈ ਕਿ ਰੱਬ ਨਮਾਜ਼, ਰੋਜ਼ੇ, ਹੱਜ, ਜ਼ਕਾਤ ਆਦਿ ਜਾਬਤੇ ਦੀ ਪਾਲਣਾ ਨਾਲ ਵੀ ਨਹੀਂ ਰੀਝਦਾ। ਉਸਦੇ ਵਸਲ ਦੀ ਪ੍ਰਾਪਤੀ ਦਾ ਇੱਕੋ ਇੱਕ ਸਾਧਨ ਹੈ ਕਿ ਜਿੱਥੇ ਸਰਬ-ਸ਼ਕਤੀਮਾਨ ਨਾਲ ਸੱਚਾ ਇਸ਼ਕ ਕਰੇ ਉੱਥੇ ਸ਼ੈਤਾਨ ਪੱਖੀ ਅਮਲਾਂ ਨੂੰ ਤਿਆਗ ਕੇ ਸ਼ੁਭ ਗੁਣ ਪਵਿੱਤਰਤਾ, ਸਬਰ, ਸ਼ੁਕਰ, ਨੇਕੀ, ਨਿਮਰਤਾ, ਹਲੀਮੀ, ਰਜ਼ਾ, ਮਨ ਦਾ ਸੰਜਮ, ਰੱਬੀ ਬੰਦਗੀ ਆਦਿ ਧਾਰਨ ਕਰੇ। ਜਿਵੇਂ ਭਗਤ ਸ਼ੇਖ ਫਰੀਦ ਜੀ ਫੁਰਮਾਉਂਦੇ ਹਨ:

*-ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥*

*ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੮)*

*–ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*

*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੧)*

*–ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ॥*

*ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੮)*

ਇਸ ਤੋਂ ਇਲਾਵਾ ਪੰਜਾਬੀ ਸੂਫ਼ੀ ਸੰਤ ਜਨ-ਜੀਵਨ ਦੇ ਬਹੁਤ ਨੇੜੇ ਰਹਿੰਦੇ ਸਨ। ਉਨ੍ਹਾਂ ਆਪਣੇ ਵਲਵਲਿਆਂ, ਖਿਆਲਾਂ ਨੂੰ ਸ਼ਿੰਗਾਰਨ ਲਈ ਬਿੰਬ ਖੇਤਰ ਦੀ ਲੋੜ, ਪ੍ਰਤੀਕ ਵਿਧਾਨ ਦੀ ਵਰਤੋਂ ਪੰਜਾਬੀ ਲੋਕ ਕਥਾਵਾਂ ਦੇ ਹਵਾਲੇ, ਇਤਿਹਾਸਿਕ ਮਿਥਿਹਾਸਕ ਸੰਕੇਤ ਪੰਜਾਬੀ ਸਰੋਤਿਆਂ ਦੇ ਸਮਝ ਆ ਜਾਣ ਵਾਲੇ ਵਰਤੇ। ਇਨ੍ਹਾਂ ਨੇ ਇਰਾਨੀ ਸ਼ਬਦਾਵਲੀ ਦੀ ਜਗ੍ਹਾ ਪੰਜਾਬੀ ਪ੍ਰਤੀਕ ਵਰਤੇ। ਜਿਵੇਂ ਭਗਤ ਸ਼ੇਖ ਫਰੀਦ ਜੀ ਦੇ ਇਸ਼ਕ ਦੀ ਬਿਰਤੀ ਜੁੜਨ ਲਈ ਸੁਹਾਗਣ ਅਤੇ ਬਿਰਤੀ ਟੁੱਟਣ ਲਈ ਡੋਹਾਗਣ ਦਾ ਜੋ ਪ੍ਰਤੀਕ ਵਰਤਿਆ ਉਹ ਨਿਰੋਲ ਪੰਜਾਬੀ ਪ੍ਰਤੀਕ ਸੀ ਜਿਵੇਂ:

*ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥*

*ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੯)*

ਇਸੇ ਤਰ੍ਹਾਂ ਭਗਤ ਸ਼ੇਖ ਫਰੀਦ ਜੀ ਦੀ ਬਾਣੀ ਵਿਚ ਆਏ ਰੂਪਕ, ਉਪਮਾਵਾਂ, ਪੰਜਾਬ ਦੀ ਮਿੱਟੀ, ਪੰਛੀਆਂ ਅਤੇ ਆਲੇ ਦੁਆਲੇ ਦੇ ਜਨ-ਜੀਵਨ ਨਾਲ ਸੰਬੰਧਿਤ ਹਨ, ਇਸ ਤੋਂ ਛੁੱਟ ਉਨ੍ਹਾਂ ਨੇ ਕਪਾਹ, ਵੜੇਵੇਂ, ਕਮਾਦ, ਤਿਲ, ਲੁਹਾਰ ਆਦਿ ਰੂਪਕ ਘਰੇਲੂ ਜੀਵਨ ਅਤੇ ਪੰਜਾਬੀ ਸੱਭਿਆਚਾਰ ਵਿੱਚੋਂ ਚੁਣੇ ਹਨ ਜਿਵੇਂ:

*ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ॥*

*ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੨)*

ਇਸ ਤੋਂ ਇਲਾਵਾ ਭਗਤ ਸ਼ੇਖ ਫਰੀਦ ਜੀ ਦੀ ਬਾਣੀ ਦੀ ਦੇਣ ਹੈ ਕਿ ਜਿੱਥੇ ਉਹ ਮਾਨਵ ਜੀਵਨ ਦੀ ਵਾਸਤਵਿਕ ਸਥਿਤੀ ਬਾਰੇ ਡੂੰਘੀ ਚਿੰਤਾ ਉਪਜਾਉਂਦਾ ਹੈ, ਉੱਥੇ ਦੂਜੇ ਪਾਸੇ ਇਸ ਮਨੁੱਖ ਨੂੰ ਜਗਤ ਨਾਸ਼ਮਾਨਤਾ ਦੇ ਅਰਥਾਂ ਦੀ ਜਗਿਆਸਾ ਨਾਲ ਵੀ ਭਰ ਦਿੰਦਾ ਹੈ। ਜੀਵਨ ਵਿਚ ਮੌਤ ਇਕ ਅਜਿਹਾ ਸੱਚ ਹੈ, ਜਿਸ ਦੇ ਸਾਹਮਣੇ ਦੁਨਿਆਵੀ ਪ੍ਰਾਪਤੀਆਂ ਸਾਰਹੀਣ ਦਿਖਦੀਆਂ ਹਨ ਅਤੇ ਮਨੁੱਖ ਨੂੰ ਸਮੁੱਚੀ ਲੋਕਾਈ ਦੇ ਪਸਾਰੇ ਵਿਚ ਆਪਣੀ ਨਿਮਾਣੀ ਤੇ ਨਿਤਾਣੀ ਜਿੰਦ ਦਾ ਅਹਿਸਾਸ ਕਰਾਉਂਦੀਆਂ ਹਨ ਜਿਵੇਂ:

*ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥*

*ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥*

*ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥*

*ਸਾਹੇ ਲਿਖੇ ਨਾ ਚਲਨੀ ਜਿੰਦੂ ਕੂੰ ਸਮਝਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੭)*

ਇਸੇ ਤਰ੍ਹਾਂ ਗੁਰਬਾਣੀ ਦੇ ਦੈਵੀ ਆਵੇਸ਼ ਰਾਹੀਂ ਪ੍ਰਵਾਨ ਚੜ੍ਹੇ ਸੂਫ਼ੀ ਭਗਤਾਂ ਵਿਚ ਭਗਤ ਭੀਖਨ ਜੀ ਵੀ ਪ੍ਰਵਾਨ ਹੋਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਸੋਰਠ ਵਿਚ ਭਗਤ ਭੀਖਨ ਜੀ ਦੇ ਦੋ ਸ਼ਬਦ ਸੁਸ਼ੋਭਿਤ ਹਨ। ਭਗਤ ਭੀਖਨ ਜੀ ਨੇ ਸ਼ਰੀਅਤ ਅਤੇ ਤਰੀਕਤ ਦੇ ਮਸਲਿਆਂ ਨੂੰ ਸਮਝਾਉਂਦਿਆਂ ਗ੍ਰਹਿਸਥ ਜੀਵਨ ਦੀ ਮਹਾਨਤਾ ਵੀ ਦੱਸੀ। ਗੁਰਸਿੱਖੀ ਵਿਚ ਗ੍ਰਹਿਸਥ ਜੀਵਨ ਨੂੰ ਪ੍ਰਮੁੱਖ ਸਥਾਨ ਦਿੱਤਾ ਗਿਆ ਹੈ। ਕਿਉਂਕਿ ਅਜਿਹੀ ਰਹੁਰੀਤੀ ਵਿਚ ਵਿਚਰਣ ਵਾਲਾ ਮਨੁੱਖ ਹੀ ਇੱਕ-ਦੂਜੇ ਨਾਲ ਸਹਿਚਾਰਤਾ, ਸੰਗਠਤਾ ਤੇ ਨਿਮਰਤਾ ਰੱਖਣ ਦਾ ਇਛੁੱਕ ਹੋ ਸਕਦਾ ਹੈ। ਸੇਵਾ ਤੇ ਸਿਮਰਨ ਦੀ ਲਕਸ਼ ਪ੍ਰਾਪਤੀ ਲਈ ਗ੍ਰਹਿਸਥੀ ਜੀਵਨ-ਜਾਚ ਇੱਕ ਉੱਤਮ ਪੱਧਤੀ ਮੰਨੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ, ਮਹਾਂਪੁਰਸ਼ ਪ੍ਰਮੁੱਖ ਤੌਰ 'ਤੇ ਇਸੇ ਵਿਚਾਰਧਾਰਾ ਦੇ ਪ੍ਰਚਾਰਕ ਸਨ ਤੇ ਭਗਤ ਭੀਖਨ ਜੀ ਵੀ ਇਸ ਖੇਤਰ ਵਿਚ ਅਹਿਮ ਸਥਾਨ ਰੱਖਦੇ ਸਨ। ਉੱਚ-ਪਾਏ ਦੇ ਗਿਆਨਵਾਨ ਹੋਣ ਕਾਰਨ ਆਪ ਜੀ ਦੀ ਪ੍ਰਸਿੱਧੀ ਦੂਰ-ਦੂਰ ਤਕ ਫੈਲ ਗਈ। ਜੀਵਨ ਦੇ ਪਹਿਲੇ ਚਰਨ ਵਿਚ ਹੀ ਨਾਮ ਸਿਮਰਨ ਵਿਚ ਲੀਨ ਹੋ ਕੇ ਨਾਮ ਨੂੰ ਹੀ *ਸਰਬ ਰੋਗ ਕਾ ਅਉਖਦੁ ਨਾਮੁ* ਸਮਝ ਕੇ ਵਾਹਿਗੁਰੂ ਦੀ ਹਸਤੀ ਵਿਚ ਬੇਪਨਾਹ ਨਿਸ਼ਚੇ/ਸ਼ਰਧਾ ਤੇ ਸਤਿਕਾਰ ਰੱਖਣ ਲੱਗ ਗਏ। ਇਨ੍ਹਾਂ ਦੇ ਵਿਚਾਰਾਂ ਅਨੁਸਾਰ ਜਿਸ ਨੇ ਵਾਹਿਗੁਰੂ ਦਾ ਮੋਕਸ਼ ਦੁਆਰਾ ਪ੍ਰਾਪਤ ਕਰਨਾ ਹੈ ਉਸ ਲਈ ਹਰੀ ਨਾਮ ਰੂਪੀ ਅੰਮ੍ਰਿਤ ਨੂੰ ਪੀਣਾ ਜ਼ਰੂਰੀ ਦੱਸਿਆ ਜਿਵੇਂ:

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥੧॥*
*ਰਾਮ ਰਾਇ ਹੋਇ ਬੈਦ ਬਨਵਾਰੀ॥*
*ਅਪਨੇ ਸੰਤਹ ਲੇਹੁ ਉਬਾਰੀ ॥੧॥ਰਹਾਉ॥*
*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*
*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੫੯)*

ਮਨੁੱਖ ਆਪਣੇ ਕਰਮਾਂ ਪੱਖੋਂ ਦੁਖੀ ਹੁੰਦਾ ਹੈ ਤੇ ਸਾਰੇ ਪਾਸਿਓਂ ਅਸੰਤੋਖੀ ਬਣਦਾ ਹੈ। ਸਰੀਰ ਦੇ ਮੋਹ ਵਿਚ ਫਸ ਕੇ ਮਨੁੱਖ ਜੁੱਤੀ ਗੰਢਾਣ ਵਾਂਗ ਥਾਂ-ਥਾਂ 'ਤੇ ਟਾਕੀਆਂ ਲਗਾਣ ਵਿਚ ਰੁੱਝਾ ਹੋਇਆ ਹੈ। ਅਜਿਹੀ ਹਾਲਤ ਵਿਚ ਵਾਹਿਗੁਰੂ ਦੀ ਆਮਦ ਹੀ ਉਸ ਨੂੰ ਨਿਜਾਤ ਦਿਵਾ ਸਕਦੀ ਹੈ। ਮੁਕਤੀ ਦੇ ਰਾਹ ਖੁੱਲ ਸਕਦੇ ਹਨ ਤੇ ਵਾਹਿਗੁਰੂ ਦੀ ਬਖ਼ਸ਼ਿਸ਼ ਹੋ ਸਕਦੀ ਹੈ। ਭਗਤ ਜੀ ਨੇ ਦੂਸਰੇ ਸ਼ਬਦ ਵਿਚ ਨਾਮ ਦੇ ਗੁਣਾਂ ਤੇ ਨਿਰਮੋਲਕਤਾ ਆਦਿ ਬਾਰੇ ਦੱਸਿਆ ਹੈ ਕਿ ਨਾਮ ਅਜਿਹਾ ਅਮੋਲਕ ਪਦਾਰਥ ਹੈ, ਜੋ ਚੰਗੀ ਕਿਸਮਤ ਨਾਲ ਮਿਲਦਾ ਹੈ। ਇਹ ਅਜਿਹਾ ਰਤਨ ਹੈ ਜੋ ਛੁਪਦਾ ਨਹੀ ਸਗੋਂ ਚਮਕਦਾ ਹੈ ਜਿਵੇਂ:-

*ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ॥*

*ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੫੯)*

ਭਗਤ ਜੀ ਅਨੁਸਾਰ ਨਾਮ ਜਪਦਿਆਂ ਮਨੁੱਖ ਦੇ ਕੰਨਾਂ, ਜੀਭ, ਚਿਤ ਆਦਿ ਨੂੰ ਸੁਖ ਮਿਲਦਾ ਹੈ। ਅੱਖਾਂ ਵਿਚ ਸੀਤਲਤਾ ਭਰ ਜਾਂਦੀ ਹੈ। ਨਾਮ ਤੇ ਨਾਮੀ ਦੀ ਇਕਮਿਕਤਾ ਨਾਲ ਹਰ ਪਾਸੇ ਹਰੀ (ਪਰਮਾਤਮਾ) ਦੇ ਦਰਸ਼ਨ ਹੁੰਦੇ ਹਨ। ਤੋਹੀ ਮੋਹੀ ਦਾ ਅੰਤਰ ਮਿਟ ਜਾਂਦਾ ਹੈ ਜਿਵੇਂ:

*ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੫੯)*

ਅੰਤ ਵਿਚ ਭਗਤ ਭੀਖਨ ਜੀ ਕਹਿੰਦੇ ਹਨ ਕਿ ਮਨੁੱਖ ਨੂੰ ਵਿਕਾਰਾਂ ਵਿਚ ਖੱਚਿਤ ਰਹਿਣ ਕਰਕੇ ਮਾਨਸਿਕ ਦੁੱਖ ਲੱਗੇ ਹੋਏ ਹਨ। ਅਜਿਹੀ ਅਵਸਥਾ ਵਿਚ ਨਾ ਪਰਮਾਤਮਾ ਚੇਤੇ ਆਉਂਦਾ ਹੈ, ਨਾ ਮੌਤ ਚੇਤੇ ਆਉਂਦੀ ਹੈ। ਜਗਤ ਤੋਂ ਚਲੇ ਜਾਣ ਦੇ ਖਿਆਲ ਨੂੰ ਅਣਡਿੱਠ ਕਰ ਕੇ ਮਨੁੱਖਾ ਜਨਮ ਅਜਾਈਂ ਗਵਾ ਰਹੇ ਹਾਂ ਪਰ ਭਗਤ ਭੀਖਨ ਜੀ ਵਰਗੇ ਭਾਗਾਂ ਵਾਲੇ ਮਹਾਂਪੁਰਖ ਹਨ, ਜੋ ਜੀਵ ਦੇ ਅੰਤਲੇ ਸਮੇਂ ਨੂੰ ਯਾਦ ਕਰਦੇ ਹਨ ਕਿ ਹੇ ਜੀਵ, ਤੂੰ ਪਰਮਾਤਮਾ ਦਾ ਨਾਮ ਜਪ, ਜੇ ਪਹਿਲਾਂ ਸਮਾਂ ਨਹੀਂ ਮਿਲਿਆ ਤਾਂ ਅੰਤਲੇ ਸਮੇਂ ਹੀ ਸੁਚੇਤ ਹੋ। ਗੁਰਬਾਣੀ ਦਾ ਇਹੀ ਆਸ਼ਾ ਤੇ ਤਾਕੀਦ ਹੈ ਜਿਵੇਂ:

*ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥*
*ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ॥*
*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥*
*ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*

ਇਸ ਸਾਰੇ ਵਿਚਾਰ ਤੋਂ ਅਸੀਂ ਇਸ ਸਿੱਟੇ 'ਤੇ ਪੁੱਜਦੇ ਹਾਂ ਕਿ ਪੰਜਾਬੀ ਸੂਫ਼ੀ ਸੰਤਾਂ ਦੇ ਬੋਲ ਗੁਰਮਤਿ ਦਾ ਅੰਗ ਬਣ ਕੇ ਕਿੰਨੇ ਹੀ ਗੁਰਬਾਣੀ ਸਿਧਾਂਤਾਂ ਦੀ ਸਮੀਪਤਾ ਹੀ ਨਹੀਂ ਕਰਦੇ, ਬਲਕਿ ਕਈ ਵਿਚਾਰਾਂ ਦੀ ਬਿਆਨ ਸ਼ਬਦਾਵਲੀ ਵੀ ਲੱਗਭਗ ਇੱਕੋ ਜਿਹੀ ਹੈ। ਸੂਫ਼ੀ ਸੰਤਾਂ ਨੇ ਸਿਰਫ ਅਧਿਆਤਮਿਕ ਉਸਾਰੀ ਦੀ ਗੱਲ ਹੀ ਨਹੀਂ ਕੀਤੀ ਬਲਕਿ ਉਹ ਮਨੁੱਖੀ ਜੀਵਨ ਦੇ ਅਧਿਆਤਮਿਕ ਪੱਖ ਨੂੰ ਉਚਿਆਉਣ ਦੇ ਨਾਲ-ਨਾਲ ਸਮੇਂ ਦੇ ਸਮਾਜਿਕ ਜੀਵਨ ਤੇ ਪੜਚੋਲਣੀ ਤੇ ਘੋਖਣੀ ਦ੍ਰਿਸ਼ਟੀ ਅਪਣਾਉਂਦੇ ਵੀ ਨਜ਼ਰ ਆਉਂਦੇ ਹਨ। ਗੁਰਬਾਣੀ ਹਮੇਸ਼ਾ ਹੀ ਮਨੁੱਖ ਨੂੰ ਉਸ ਦੇ ਆਪੇ ਦੀ ਸੋਝੀ ਕਰਾਉਂਦੀ, ਜ਼ਿੰਦਗੀ ਦੇ ਨਵੇਂ ਰਾਹਾਂ 'ਤੇ ਤੋਰਦੀ, ਚੰਗੇ ਤੇ ਨਰੋਏ ਸਮਾਜ ਦੀ ਸਥਾਪਨਾ ਦਾ ਆਧਾਰ ਬਣਦੀ ਹੈ। ਇਸ ਤਰ੍ਹਾਂ ਗੁਰਬਾਣੀ ਵਿਚ ਜੋ ਰਹੱਸਵਾਦੀ ਅਨੁਭਵ ਦਰਜ ਹੈ, ਉਸ ਦਾ ਸਾਰਾ ਗਤੀਸ਼ੀਲ ਤੇ ਸ਼ਕਤੀਮਾਨ ਸਰੂਪ ਵੱਖ-ਵੱਖ ਸੂਫ਼ੀ ਸੰਤਾਂ ਦੀ ਪ੍ਰੇਰਨਾ ਤੇ ਪ੍ਰਭਾਵਾਂ ਰਾਹੀਂ ਇਨਸਾਨੀ ਸ਼ਖ਼ਸੀਅਤ ਵਿਚ ਇਨਕਲਾਬੀ ਤਬਦੀਲੀ, ਨਵੀਨ ਵਿਸਥਾਰ ਤੇ ਨਵੇਂ ਸੰਕਲਪਾਂ ਦੇ ਆਧਾਰ ਦਾ ਜਾਮਨ ਬਣਦਾ ਹੈ। ■

ਨਵੀਂ ਪੀੜ੍ਹੀ ਨੂੰ ਸਿੱਖ ਸੂਰਮਗਤੀ ਦੇ ਵਿਰਸੇ ਨਾਲ ਜੋੜਨ ਵਾਲੀ ਹੈ

# ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੀ ਪੁਸਤਕ 'ਸਾਡੇ ਕੌਮੀ ਹੀਰੇ: ਸਿੱਖ ਜਰਨੈਲ'

*-ਸ. ਤਲਵਿੰਦਰ ਸਿੰਘ ਬੁੱਟਰ ਕਲ੍ਹਾਂ**

ਇਤਿਹਾਸ ਵਿਚ ਸਿੱਖਾਂ ਦੀ ਬੀਰਤਾ ਦਾ ਪੱਖ ਨਿਵੇਕਲਾ ਅਤੇ ਅਦੁੱਤੀ ਹੈ। ਬੀਰਤਾ ਜਾਂ ਬਹਾਦਰੀ ਮੌਤ ਦੇ ਡਰ ਤੋਂ ਬੇਪਰਵਾਹ ਹੋਣ ਤੋਂ ਬਗ਼ੈਰ ਨਹੀਂ ਆ ਸਕਦੀ। ਇਸ ਬੇਪਰਵਾਹੀ ਅਤੇ ਨਿਰਭੈਅਤਾ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਸਿੱਖੀ ਦੇ ਮਾਰਗ 'ਤੇ ਚੱਲਣ ਦੀ ਮੁੱਢਲੀ ਸ਼ਰਤ ਵਜੋਂ ਆਇਦ ਕਰ ਦਿੱਤਾ ਸੀ। ਯਥਾ ਗੁਰਵਾਕ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

ਗੁਰਮਤਿ ਦੇ ਮਾਰਗ 'ਤੇ ਚੱਲਣ ਵਾਲੇ ਗੁਰਸਿੱਖਾਂ ਨੇ ਸਰਬ-ਵਿਆਪਕਤਾ ਦੇ ਰੱਬੀ ਭੇਦ ਨੂੰ ਸਮਝਿਆ ਅਤੇ ਮੌਤ ਦਾ ਡਰ-ਭੈਅ ਦੂਰ ਕਰ ਲਿਆ। ਮੌਤ ਦੇ ਭੈਅ ਤੋਂ ਉਪਰ ਉੱਠੇ ਅਜਿਹੇ ਸੂਰਬੀਰਾਂ ਨੇ ਧਰਮ ਨੂੰ ਕਮਾਉਂਦਿਆਂ 'ਸੰਤ' ਦੇ ਨਾਲ-ਨਾਲ 'ਸਿਪਾਹੀ' ਦੀ ਭੂਮਿਕਾ ਵੀ ਅਦਾ ਕੀਤੀ। ਜਬਰ-ਜ਼ੁਲਮ ਨਾਲ ਸਿੱਧੀ ਟੱਕਰ ਲੈਣ ਤੋਂ ਕਦੇ ਕਾਣ ਨਹੀਂ ਕੀਤੀ। ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖਾਲਸਾ ਪੰਥ ਦੀ ਸਿਰਜਣਾ ਹੀ ਜ਼ੁਲਮ ਵਿਰੁੱਧ ਸੰਗਠਿਤ ਰੂਪ ਵਿਚ ਲੜਣ ਲਈ ਕੀਤੀ ਗਈ ਸੀ। ਇਸੇ ਜੁਝਾਰੂ ਖ਼ਾਲਸਾ ਪੰਥ ਨੇ ਸਿੱਖ ਜਰਨੈਲਾਂ ਦੀ ਸੂਰਬੀਰਤਾ ਦਾ ਇਕ ਅਨੋਖਾ ਇਤਿਹਾਸ ਸਿਰਜਿਆ ਹੈ। ਇਨ੍ਹਾਂ ਸਿੱਖ ਜਰਨੈਲਾਂ ਨੇ ਜਿੱਥੇ ਜ਼ਾਲਮ ਮੁਗ਼ਲ ਹਕੂਮਤ ਦੀ ਜੜ੍ਹ ਪੁੱਟ ਕੇ ਰੱਖ ਦਿੱਤੀ, ਉੱਥੇ ਵਿਦੇਸ਼ੀ ਹਮਲਾਵਰਾਂ ਦੇ ਦਰਵਾਜ਼ੇ ਸਦਾ ਲਈ ਬੰਦ ਕਰ ਕੇ ਰੱਖ ਦਿੱਤੇ। ਖਾਲਸਾ ਪੰਥ ਦੇ ਅਦੁੱਤੀ ਜਜ਼ਬੇ ਵਿੱਚੋਂ ਪੈਦਾ ਹੋਏ ਸਿੱਖ ਜਰਨੈਲਾਂ ਦੀ ਬਹਾਦਰੀ ਦੇ ਕਿੱਸੇ ਜਗਤ ਪ੍ਰਸਿੱਧ ਹਨ। ਬਹੁਤ ਸਾਰੇ ਸਿੱਖ ਜਰਨੈਲਾਂ ਦੀ ਬਹਾਦਰੀ ਦੀ ਧਾਂਕ ਤਾਂ ਇਤਿਹਾਸ ਦੇ ਵਰਕਿਆਂ ਵਿਚ ਸੁਨਹਿਰੀ ਸ਼ਬਦਾਂ ਵਿਚ ਲਿਖੀ ਮਿਲਦੀ ਹੈ ਪਰ ਕਈ ਜਰਨੈਲ ਇਤਿਹਾਸ ਦੇ ਵਰਕਿਆਂ 'ਤੇ ਉਕਰਨ ਤੋਂ ਅਣਗੌਲੇ ਹੀ ਜ਼ਬਾਨੀ ਗਾਥਾਵਾਂ ਤਕ ਸੀਮਤ ਰਹਿ ਗਏ। ਇਨ੍ਹਾਂ ਸੂਰਬੀਰ ਸਿੱਖ ਜਰਨੈਲਾਂ ਦੇ ਇਤਿਹਾਸ ਨੂੰ ਸੁਨਹਿਰੀ ਸ਼ਬਦਾਂ ਵਿਚ ਅਗਲੀਆਂ ਪੀੜ੍ਹੀਆਂ ਤਕ ਪਹੁੰਚਾਉਣ ਦਾ ਉਦਮ-ਉਪਰਾਲਾ

**#ਸ਼ਹੀਦ ਬਾਬਾ ਦੀਪ ਸਿੰਘ ਕਲੋਨੀ, ਸ੍ਰੀ ਦਸਮੇਸ਼ ਅਕੈਡਮੀ ਰੋਡ, ਸ੍ਰੀ ਅਨੰਦਪੁਰ ਸਾਹਿਬ। ਮੋ. ੯੮੭੮੦-੭੦੦੦੮*

ਕੀਤਾ ਹੈ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਅਤੇ ਪ੍ਰਸਿੱਧ ਸਿੱਖ ਵਿਦਵਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ।

ਪ੍ਰੋ. ਬਡੂੰਗਰ ਅਜਿਹੇ ਸਿੱਖ ਵਿਦਵਾਨ ਹਨ, ਜੋ ਆਪਣੇ ਸ਼ਾਨਾਂਮੱਤੇ ਇਤਿਹਾਸ 'ਤੇ ਮਾਣ ਕਰਨ ਦੇ ਨਾਲ-ਨਾਲ ਇਤਿਹਾਸ ਦੇ ਸੁਨਹਿਰੇ ਤੇ ਮਹੱਤਵਪੂਰਨ ਅੰਸ਼ਾਂ ਨੂੰ ਉਜਾਗਰ ਕਰਨ ਦੀ ਵਿਸ਼ੇਸ਼ ਰੁਚੀ ਰੱਖਦੇ ਹਨ। ਉਨ੍ਹਾਂ ਨੇ ਸਿੱਖ ਇਤਿਹਾਸ ਦੇ ਵੱਖ-ਵੱਖ ੧੭ ਸਿੱਖ ਜਰਨੈਲਾਂ ਦੀ ਬਹਾਦਰੀ ਦੇ ਕਿੱਸਿਆਂ ਨੂੰ 'ਸਾਡੇ ਕੌਮੀ ਹੀਰੇ: ਸਿੱਖ ਜਰਨੈਲ' ਨਾਮ ਦੀ ਨਵੀਂ ਪੁਸਤਕ ਰਾਹੀਂ ਉਜਾਗਰ ਕਰਨ ਦਾ ਉਪਰਾਲਾ ਕੀਤਾ ਹੈ। ਪਹਿਲੇ ਸਿੱਖ ਰਾਜ ਦੇ ਬਾਦਸ਼ਾਹ ਬਾਬਾ ਬੰਦਾ ਸਿੰਘ ਬਹਾਦਰ ਤੋਂ ਲੈ ਕੇ ਅਜ਼ਾਦ ਭਾਰਤ ਦੇ ਪਹਿਲੇ ਮਾਰਸ਼ਲ ਆਫ਼ ਇੰਡੀਅਨ ਏਅਰ ਫ਼ੋਰਸ ਅਰਜਨ ਸਿੰਘ ਤਕ ਸ਼ਾਮਲ ਕੀਤੇ ਸਿੱਖ ਜਰਨੈਲਾਂ ਦੇ ਜੀਵਨ ਅਤੇ ਪ੍ਰਾਪਤੀਆਂ ਨੂੰ ਬੜੇ ਦਿਲਚਸਪ ਰੂਪ ਵਿਚ ਲਿਖਿਆ ਗਿਆ ਹੈ। ਪੁਸਤਕ ਵਿਚ ਜਿੱਥੇ ਪਹਿਲੇ ਸਿੱਖ ਰਾਜ ਦੀ ਸਥਾਪਤੀ, ਮਿਸਲ ਰਾਜ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਦੇ ਯੋਧਿਆਂ ਦੀ ਦੇਣ ਨੂੰ ਉਭਾਰਿਆ ਹੈ, ਉੱਥੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖ ਰਾਜ ਨੂੰ ਬਚਾਉਣ ਲਈ ਅੰਤਲੇ ਸਾਹਾਂ ਤਕ ਸਿੱਦਕ ਨਾਲ ਲੜਣ ਵਾਲੇ ਸਿੱਖ ਜਰਨੈਲਾਂ ਦੀ ਗਾਥਾ ਉਕਰਨ ਦੇ ਨਾਲ-ਨਾਲ ਅਜ਼ਾਦ ਭਾਰਤ ਦੀ ਅਖੰਡਤਾ ਤੇ ਰੱਖਿਆ ਲਈ ਜੂਝਣ ਵਾਲੇ ਸਿੱਖ ਫ਼ੌਜੀ ਜਰਨੈਲਾਂ ਨੂੰ ਵੀ ਸ਼ਾਮਲ ਕਰ ਕੇ ਉਨ੍ਹਾਂ ਨੂੰ ਸਿੱਖ ਇਤਿਹਾਸ ਵਿਚ ਪ੍ਰਵਾਨਿਤ ਰੁਤਬਾ ਦਿਵਾਉਣ ਦਾ ਸਫਲ ਯਤਨ ਕੀਤਾ ਹੈ। ਕਿਉਕਿ ਪਹਿਲਾਂ ਕਦੇ ਵੀ ਕਿਸੇ ਨੇ ਇਨ੍ਹਾਂ ਸਿੱਖ ਜਰਨੈਲਾਂ ਦੀ ਬਹਾਦਰੀ ਨੂੰ ਗੁਰੂ ਖ਼ਾਲਸਾ ਪੰਥ ਦੀ ਰੂਹਾਨੀ ਸਪਿਰਟ ਦੇ ਪ੍ਰਸੰਗ ਵਿਚ ਵੇਖਣ ਤੇ ਸਮਝਣ ਦਾ ਯਤਨ ਹੀ ਨਹੀਂ ਕੀਤਾ।

ਬਾਬਾ ਬੰਦਾ ਸਿੰਘ ਬਹਾਦਰ ਸਿੱਖ ਇਤਿਹਾਸ ਦਾ ਉਹ ਲਾਸਾਨੀ ਯੋਧਾ ਹੈ, ਜਿਸ ਨੇ ਗੁਰੂ ਸਾਹਿਬਾਨ ਤੋਂ ਬਾਅਦ ਰੂਹਾਨੀ ਮਿਸ਼ਨ ਨੂੰ ਅੱਗੇ ਤੋਰਿਆ। ਸਿੱਖ ਰੂਹਾਨੀਅਤ ਦਾ ਸਿਧਾਂਤਕ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਜਿੱਥੇ ਮਨਮੁਖ ਤੋਂ ਗੁਰਮੁਖ ਬਣਾਉਣਾ ਨਵੇਂ ਮਨੁੱਖ ਦੀ ਸਿਰਜਣਾ ਦਾ ਸਿਧਾਂਤ ਹੈ, ਉੱਥੇ ਮਨੁੱਖੀ ਅਤੇ ਸਮਾਜਿਕ ਬਰਾਬਰੀ ਅਤੇ ਸ਼ੋਸ਼ਣ ਤੋਂ ਰਹਿਤ ਹਲੀਮੀ ਰਾਜ ਦਾ ਸੰਕਲਪ ਹੀ ਸਮਾਜਿਕ ਪਰਿਵਰਤਨ ਦਾ ਆਧਾਰ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੇ ਰੂਪ ਵਿਚ ਨਵੇਂ ਮਨੁੱਖ ਦੀ ਸਿਰਜਣਾ ਦੇ ਸਿਧਾਂਤ ਨੂੰ ਅਮਲੀ ਜਾਮਾ ਪਹਿਨਾਇਆ ਅਤੇ ਉਨ੍ਹਾਂ ਨੇ ਹੀ ਬਾਬਾ ਬੰਦਾ ਸਿੰਘ ਬਹਾਦਰ ਨੂੰ ਇਹ ਜ਼ਿੰਮੇਵਾਰੀ ਦਿੱਤੀ ਕਿ ਉਹ ਖਾਲਸਾ ਰਾਜ ਦੀ ਸਥਾਪਨਾ ਕਰ ਕੇ ਇਸ ਰੂਹਾਨੀ ਮਿਸ਼ਨ ਨੂੰ ਅੱਗੇ ਤੋਰੇ। ਭਾਵੇਂਕਿ ਬਾਬਾ ਬੰਦਾ ਸਿੰਘ ਬਹਾਦਰ ਦਾ ਰਾਜ ਥੋੜ੍ਹਾ ਸਮਾਂ ਹੀ ਰਿਹਾ ਪਰ ਉਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਜਿੰਨੇ ਸਮਰਪਣ, ਸੁਹਿਰਦਤਾ ਅਤੇ ਦ੍ਰਿੜ੍ਹਤਾ ਨਾਲ ਨਿਭਾਈ, ਉਸ ਨੇ ਦੇਸ਼ ਦੀ ਆਮ ਜਨਤਾ ਨੂੰ ਆਪਣੇ ਅਧਿਕਾਰਾਂ ਪ੍ਰਤੀ ਜਾਗਰੂਕ ਕੀਤਾ ਅਤੇ ਮੁਗ਼ਲ ਸਲਤਨਤ ਦੀਆਂ ਜੜ੍ਹਾਂ ਸਦਾ ਲਈ ਉਖਾੜ ਕੇ

ਰੱਖ ਦਿੱਤੀਆਂ। ਇਸ ਕਰਕੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਸਿੱਖ ਜਰਨੈਲਾਂ ਦੀ ਵਾਰਤਾ ਹੀ ਬਾਬਾ ਬੰਦਾ ਸਿੰਘ ਬਹਾਦਰ ਤੋਂ ਅਰੰਭ ਕੀਤੀ ਹੈ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਉਪਰੰਤ ਖਾਲਸਾ ਪੰਥ ਨੂੰ ਅਨੇਕਾਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ। ਸਿੱਖਾਂ ਦੇ ਸਿਰਾਂ ਦੇ ਮੁੱਲ ਪੈਣ ਲੱਗੇ ਅਤੇ ਸਿੱਖ ਜੰਗਲਾਂ-ਬੇਲਿਆਂ ਅਤੇ ਮਾਰੂਥਲਾਂ ਵਿਚ ਜਾ ਕੇ ਰਹਿਣ ਲਈ ਮਜਬੂਰ ਹੋ ਗਏ। ਇਕ ਪਾਸੇ ਮੁਗ਼ਲ ਹਕੂਮਤ ਜਨਤਾ 'ਤੇ ਜ਼ੁਲਮ ਕਰ ਰਹੀ ਸੀ ਅਤੇ ਦੂਜੇ ਪਾਸੇ ਅਫ਼ਗਾਨਿਸਤਾਨ ਤੋਂ ਆਉਣ ਵਾਲੇ ਹਮਲਾਵਰ ਲੋਕਾਂ ਨੂੰ ਲੁੱਟ-ਮਾਰ ਰਹੇ ਸਨ। ਅਜਿਹੇ ਬਿਖੜੇ ਦੌਰ ਵਿਚ ਨਵਾਬ ਕਪੂਰ ਸਿਘ ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਪੰਥ ਦੀ ਅਗਵਾਈ ਕੀਤੀ। ਬਗ਼ੈਰ ਰਾਜ ਸ਼ਕਤੀ ਦੇ, ਸ਼ਸਤਰਾਂ ਅਤੇ ਆਰਥਿਕ ਵਸੀਲਿਆਂ ਦੀ ਅਣਹੋਂਦ ਵਿਚ ਵੀ ਇਹ ਦੋਵੇਂ ਸਿੱਖ ਜਰਨੈਲ ਆਪਣੀ ਤਾਕਤ ਵਧਾਉਣ ਅਤੇ ਮੁਗ਼ਲ ਹਕੂਮਤ 'ਤੇ ਦਬਾਅ ਪਾਉਣ ਲਈ ਲਗਾਤਾਰ ਕਾਰਜਸ਼ੀਲ ਰਹੇ। ਪ੍ਰੋ. ਬਡੂੰਗਰ ਨੇ ਆਪਣੀ ਪੁਸਤਕ ਵਿਚ ਉਪਰੋਕਤ ਸਿੱਖ ਜਰਨੈਲਾਂ ਦੇ ਜੀਵਨ ਬਿਰਤਾਂਤ ਨੂੰ ਕੇਵਲ ਘਟਨਾਵਾਂ ਤਕ ਹੀ ਸੀਮਤ ਨਹੀਂ ਰੱਖਿਆ ਬਲਕਿ ਉਨ੍ਹਾਂ ਦੀ ਸਮੁੱਚੀ ਸ਼ਕਤੀ ਦੇ ਪਿੱਛੇ ਕੰਮ ਕਰਨ ਵਾਲੀ ਗੁਰਬਾਣੀ ਦੀ ਪਵਿੱਤਰ ਰੂਹਾਨੀ ਪ੍ਰੇਰਨਾ ਨੂੰ ਵੀ ਉਭਾਰਨ ਦਾ ਯਤਨ ਕੀਤਾ ਹੈ।

ਇਸੇ ਤਰ੍ਹਾਂ ਪੁਸਤਕ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਦੇ ਪੂਰਵ, ਮੱਧ ਅਤੇ ਅੰਤਲੇ ਦੌਰ ਦੇ ਸਿੱਖ ਜਰਨੈਲਾਂ; ਸਰਦਾਰ ਜੱਸਾ ਸਿੰਘ ਰਾਮਗੜ੍ਹੀਆ, ਬਾਬਾ ਬਘੇਲ ਸਿੰਘ, ਅਕਾਲੀ ਫੂਲਾ ਸਿੰਘ, ਜਥੇਦਾਰ ਹਰੀ ਸਿੰਘ ਨਲੂਆ ਅਤੇ ਜਰਨੈਲ ਜ਼ੋਰਾਵਰ ਸਿੰਘ ਦੇ ਜੀਵਨ ਬਿਰਤਾਂਤ ਤੇ ਬਹਾਦਰੀ ਦੇ ਕਿੱਸਿਆਂ ਨੂੰ ਦਿਲਚਸਪ ਰੂਪ ਵਿਚ ਸ਼ਾਮਲ ਕੀਤਾ ਗਿਆ ਹੈ। ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਤੋਂ ਬਾਅਦ ਸਿੱਖ ਰਾਜ ਨੂੰ ਬਚਾਉਣ ਲਈ ਸਿੱਦਕਦਿਲੀ ਨਾਲ ਅੰਤਲੇ ਸਾਹਾਂ ਤਕ ਅੰਗਰੇਜ਼ਾਂ ਨਾਲ ਲੜਨ ਵਾਲੇ ਜਥੇਦਾਰ ਸ਼ਾਮ ਸਿੰਘ ਅਟਾਰੀ ਵਾਲਾ, ਭਾਈ ਮਹਾਰਾਜ ਸਿੰਘ ਅਤੇ ਸਾਰਾਗੜ੍ਹੀ ਦੇ ਸ਼ਹੀਦ ਹੌਲਦਾਰ ਈਸ਼ਰ ਸਿੰਘ ਦੀ ਇਤਿਹਾਸਿਕ ਦੇਣ ਨੂੰ ਉਭਾਰਿਆ ਗਿਆ ਹੈ।

੧੯੪੭ ਈ. ਵਿਚ ਭਾਰਤ ਦੀ ਅਜ਼ਾਦੀ ਤੋਂ ਬਾਅਦ ਦੇਸ਼ ਦੀ ਅਖੰਡਤਾ ਲਈ ਜੂਝਣ ਵਿਚ ਸਿੱਖਾਂ ਦੀ ਭੂਮਿਕਾ ਦਾ ਇਤਿਹਾਸ ਲਾਸਾਨੀ ਹੈ। ਇੱਕੋ ਖਿੱਤੇ ਵਿੱਚੋਂ ਮਜ਼੍ਹਬੀ ਵੰਡ ਦੇ ਆਧਾਰ 'ਤੇ ਬਣੇ ਭਾਰਤ ਅਤੇ ਪਾਕਿਸਤਾਨ ਦੇ ਆਪਸੀ ਸੰਬੰਧ ਸ਼ੁਰੂ ਤੋਂ ਖ਼ੁਸ਼ਗਵਾਰ ਨਹੀਂ ਰਹੇ। ਦੂਜੇ ਪਾਸੇ ਭਾਰਤ ਅਤੇ ਚੀਨ ਦੀ ਸਰਹੱਦ ਸਾਂਝੀ ਹੋਣ ਕਾਰਨ ਅਜ਼ਾਦ ਭਾਰਤ ਨੂੰ ਚੀਨ ਤੋਂ ਵੀ ਨਵੀਆਂ ਚੁਣੌਤੀਆਂ ਦਾ ਸਾਹਮਣਾ ਕਰਨਾ ਪਿਆ। ਸੰਨ ੧੯੬੨ ਵਿਚ ਚੀਨ ਨਾਲ, ੧੯੬੫ ਅਤੇ ੧੯੭੧ ਵਿਚ ਪਾਕਿਸਤਾਨ ਨਾਲ ਭਾਰਤ ਨੂੰ ਯੁੱਧ ਕਰਨਾ ਪਿਆ। ਕਾਰਗਿਲ, ਕਸ਼ਮੀਰ ਅਤੇ ਲੱਦਾਖ ਵਿਚ

ਲੜਾਈਆਂ ਦਾ ਅਧਿਆਇ ਇਸ ਤੋਂ ਵੱਖਰਾ ਹੈ। ਭਾਰਤ ਦੇ ਗੁਆਂਢੀ ਦੇਸ਼ਾਂ ਨਾਲ ਹੋਏ ਯੁੱਧਾਂ ਵਿਚ ਸਿੱਖ ਫ਼ੌਜਾਂ ਦੀ ਭੂਮਿਕਾ ਇਸ ਕਦਰ ਮਹੱਤਵਪੂਰਨ ਰਹੀ ਹੈ ਕਿ ਪਾਕਿਸਤਾਨ ਦੇ ਫ਼ੌਜੀ ਜਰਨੈਲ ਸਮੇਂ-ਸਮੇਂ 'ਤੇ ਇਹ ਮੰਨਣ ਲਈ ਮਜਬੂਰ ਹੁੰਦੇ ਰਹੇ ਹਨ ਕਿ ਭਾਰਤੀ ਫ਼ੌਜ ਵਿਚ ਸਿੱਖਾਂ ਦੀ ਭੂਮਿਕਾ ਕਰਕੇ ਉਹ ਭਾਰਤ ਦੀਆਂ ਸਰਹੱਦਾਂ ਸਰ ਕਰਨ 'ਚ ਕਾਮਯਾਬ ਨਹੀਂ ਹੋ ਸਕੇ। ਪ੍ਰੋ. ਬਡੂੰਗਰ ਨੇ ਏਅਰ ਕਮਾਂਡਰ ਸਰਦਾਰ ਮੇਹਰ ਸਿੰਘ, ਫ਼ਲਾਇੰਗ ਅਫ਼ਸਰ ਨਿਰਮਲਜੀਤ ਸਿੰਘ (ਸੇਖੋਂ), ਜਨਰਲ ਬਿਕਰਮ ਸਿੰਘ, ਜਨਰਲ ਹਰਬਖ਼ਸ਼ ਸਿੰਘ, ਜਨਰਲ ਜਗਜੀਤ ਸਿੰਘ (ਅਰੋੜਾ) ਅਤੇ ਮਾਰਸ਼ਲ ਅਰਜਨ ਸਿੰਘ ਦੀਆਂ ਬੀਰ ਗਾਥਾਵਾਂ ਨੂੰ ਸਿੱਖ ਸੂਰਬੀਰਤਾ ਦੀਆਂ ਅੰਤਰ-ਦ੍ਰਿਸ਼ਟੀਆਂ ਤੋਂ ਕਲਮਬੱਧ ਕੀਤਾ ਹੈ। ਕਿਤਾਬ ਵਿਚ ਜਿੱਥੇ ਅਜ਼ਾਦ ਭਾਰਤ ਦੇ ਸਿੱਖ ਜਰਨੈਲਾਂ ਦੀ ਬੀਰਤਾ ਦਾ ਗੁਣਗਾਣ ਕੀਤਾ ਗਿਆ ਹੈ, ਉੱਥੇ ਲੇਖਕ ਨੇ ਇਹ ਵੀ ਸ਼ਿੱਦਤ ਨਾਲ ਮਹਿਸੂਸ ਕੀਤਾ ਹੈ ਕਿ ਭਾਰਤੀ ਫ਼ੌਜ ਵਿਚ ਸਿੱਖ ਜਰਨੈਲਾਂ ਵੱਲੋਂ ਨਿਭਾਈ ਲਾਸਾਨੀ ਦੇਣ ਦੇ ਬਦਲੇ ਉਨ੍ਹਾਂ ਨੂੰ ਬਣਦਾ ਮਾਣ-ਸਤਿਕਾਰ ਨਹੀਂ ਮਿਲਿਆ।

ਕੁੱਲ ਮਿਲਾ ਕੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੀ ਪੁਸਤਕ ਸਿੱਖ ਜਰਨੈਲਾਂ ਦੀ ਸੂਰਬੀਰਤਾ ਨੂੰ ਰੂਪਮਾਨ ਕਰਦਿਆਂ ਪਾਠਕ ਦੇ ਮਨਾਂ ਵਿਚ ਬੀਰਤਾ ਦੀ ਸਿੱਖੀ ਸਪਿਰਟ ਭਰਨ ਵਿਚ ਕਾਮਯਾਬ ਹੁੰਦੀ ਹੈ। ਇਸ ਤੋਂ ਪਹਿਲਾਂ ਪ੍ਰੋ. ਬਡੂੰਗਰ ਛੇ ਕਿਤਾਬਾਂ ਪਾਠਕਾਂ ਦੇ ਸਨਮੁਖ ਪੇਸ਼ ਕਰ ਚੁੱਕੇ ਹਨ, ਜਿਨ੍ਹਾਂ ਵਿਚ; 'ਗੁਰਮਤਿ ਵਿਚਾਰ ਤੇ ਸਿੱਖੀ ਜੀਵਨ', 'ਗੁਰਮਤਿ ਸੱਭਿਆਚਾਰ', 'ਜਿਨ੍ਹਾਂ ਧਰਮ ਨਹੀਂ ਹਾਰਿਆ', 'ਜਿਨੀ ਸਚੁ ਪਛਾਣਿਆ', 'ਸਿਖੀ ਸਿਖਿਆ ਗੁਰ ਵੀਚਾਰਿ' ਅਤੇ 'ਚਰਨਹ ਗੋਬਿੰਦ ਮਾਰਗੁ ਸੁਹਾਵਾ' ਸ਼ਾਮਲ ਹਨ। ਜਿੱਥੋਂ ਤਕ ਪ੍ਰੋ. ਬਡੂੰਗਰ ਦੀਆਂ ਪੁਸਤਕਾਂ ਦੀ ਗੱਲ ਹੈ, ਸਾਰੀਆਂ ਪੁਸਤਕਾਂ ਹੀ ਗੁਰਮਤਿ ਦੇ ਵੱਖ-ਵੱਖ ਸਰੋਕਾਰਾਂ ਨੂੰ ਸਮਝਣ ਲਈ ਲਾਹੇਵੰਦ ਹਨ ਪਰ ਸਿੱਖ ਜਰਨੈਲਾਂ ਦੀ ਸੂਰਮਗਤੀ ਦੀ ਬਾਤ ਪਾਉਂਦੀ ਨਵੀਂ ਪੁਸਤਕ 'ਸਾਡੇ ਕੌਮੀ ਹੀਰੇ: ਸਿੱਖ ਜਰਨੈਲ' ਨਵੀਂ ਪੀੜ੍ਹੀ ਵਿਚ ਜਿੱਥੇ ਆਪਣੇ ਵਿਰਸੇ ਪ੍ਰਤੀ ਗੌਰਵ ਪੈਦਾ ਕਰਨ ਵਾਲੀ ਹੈ, ਉੱਥੇ ਸਿੱਖੀ ਜਜ਼ਬਾ ਪ੍ਰਚੰਡ ਕਰਨ ਲਈ ਵੀ ਸਹਾਈ ਹੋਵੇਗੀ। ਹਰ ਘਰ ਵਿਚ ਇਸ ਪੁਸਤਕ ਨੂੰ ਪੜ੍ਹਿਆ ਜਾਣਾ ਜ਼ਰੂਰੀ ਬਣਦਾ ਹੈ ਤਾਂ ਜੋ ਸਾਡੀ ਅੱਜ ਦੀ ਪੀੜ੍ਹੀ ਅਤੇ ਆਉਣ ਵਾਲੀਆਂ ਨਸਲਾਂ ਨੂੰ ਆਪਣੇ ਸ਼ਾਨਾਂਮੱਤੇ ਇਤਿਹਾਸ ਦੇ ਰੂ-ਬ-ਰੂ ਕਰਵਾਇਆ ਜਾ ਸਕੇ। ਇਸ ਪੁਸਤਕ ਨੂੰ ਸਿੱਖ ਸਾਹਿਤ ਦੇ ਨਾਮਵਰ ਪ੍ਰਕਾਸ਼ਕ 'ਸਿੰਘ ਬ੍ਰਦਰਜ਼' ਸ੍ਰੀ ਅੰਮ੍ਰਿਤਸਰ ਨੇ ਛਾਪਿਆ ਹੈ। ਇਸ ਦੇ ਕੁੱਲ ੨੯੮ ਪੰਨੇ ਹਨ ਅਤੇ ਕੀਮਤ ੪੦੦ ਰੁਪਏ ਰੱਖੀ ਗਈ ਹੈ। ■

# ਪੁਸਤਕ ਰੀਵਿਊ

ਪੁਸਤਕ : ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ ਲਿਖਤ ਬੀੜਾਂ ਦੇ ਦਰਸ਼ਨ ਵਿਵਰਨਾਤਮਿਕ ਸੂਚੀ (ਭਾਗ-ਪਹਿਲਾ)
ਲੇਖਕ : ਡਾ. ਅਮਰ ਸਿੰਘ
ਪ੍ਰਕਾਸ਼ਕ : ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।
ਸਾਲ : ੨੦੨੦
ਪੰਨੇ : ੨੮੦
ISBN : ੯੭੮-੮੧-੭੭੭੦-੨੨੨-੪
ਮੁੱਲ : ੮੦੦/- ਰੁਪਏ

ਵਿਚਾਰ-ਅਧੀਨ ਪੁਸਤਕ ਡਾ. ਅਮਰ ਸਿੰਘ, ਪ੍ਰੋਫ਼ੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਦੁਆਰਾ ਤਿਆਰ ਕੀਤੀ ਗਈ ਹੈ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਹੈ। ਡਾ. ਅਮਰ ਸਿੰਘ ਕਿਸੇ ਜਾਣ-ਪਹਿਚਾਣ ਦੇ ਮੁਥਾਜ ਨਹੀਂ, ਪਹਿਲਾਂ ਉਨ੍ਹਾਂ ਦੀਆਂ ਇੱਕ ਦਰਜਨ ਤੋਂ ਵਧੇਰੇ ਪੁਸਤਕਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ, ਜਿਨ੍ਹਾਂ ਵਿਚ ਭਾਸ਼ਾ ਵਿਭਾਗ, ਪੰਜਾਬ ਵੱਲੋਂ ਪ੍ਰਕਾਸ਼ਿਤ 'ਤੁਕ-ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ' ਵੀ ਸ਼ਾਮਿਲ ਹੈ। ਡਾ. ਸਾਹਿਬ ਲੰਬੇ ਸਮੇਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਹੱਥ-ਲਿਖਤ ਬੀੜਾਂ ਨੂੰ ਡਿਜੀਟਾਈਜ਼ (Dizitized) ਕਰਨ ਅਤੇ ਉਨ੍ਹਾਂ ਦੇ ਅਧਿਐਨ ਉੱਪਰ ਵਿਸ਼ੇਸ਼ ਕਾਰਜ ਕਰ ਰਹੇ ਹਨ। ਇਹ ਪੁਸਤਕ ਉਸੇ ਕਾਰਜ ਦੀ ਲੜੀ ਵਿੱਚੋਂ ਪਲੇਠਾ ਯਤਨ ਹੈ। ਇਸ ਪੁਸਤਕ ਵਿਚ ਲੇਖਕ ਨੇ ਤਖ਼ਤ ਸਾਹਿਬਾਨ, ਵੱਖ-ਵੱਖ ਯੂਨੀਵਰਸਿਟੀਆਂ ਦੀਆਂ ਲਾਇਬ੍ਰੇਰੀਆਂ, ਪ੍ਰਮੁੱਖ ਸਿੱਖ ਸੰਸਥਾਵਾਂ, ਗੁਰਦੁਆਰਾ ਸਾਹਿਬਾਨ, ਪੁਰਾਤਨ ਡੇਰਿਆਂ (ਨਿਰਮਲੇ ਤੇ ਉਦਾਸੀ), ਮੱਠਾਂ ਅਤੇ ਕੁਝ ਨਿੱਜੀ ਪੁਸਤਕਾਲਿਆਂ ਵਿਚ ਬਿਰਾਜਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ੧੫੦ ਹੱਥ-ਲਿਖਤ ਬੀੜਾਂ ਦੇ ਦਰਸ਼ਨ ਕਰਵਾਉਣ ਦਾ ਯਤਨ ਕੀਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਜੀਵਨ ਦਾ ਧੁਰਾ ਹੈ। ਅੱਜਕਲ੍ਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਾਪੇ ਵਾਲੀ ਬੀੜ ਤੋਂ ਪਾਠ, ਦਰਸ਼ਨ, ਦੀਦਾਰ ਕੀਤੇ ਤੇ ਕਰਵਾਏ ਜਾਂਦੇ ਹਨ। ਹੱਥ-ਲਿਖਤ ਬੀੜਾਂ ਕੁਝ ਕੁ ਵਿਸ਼ੇਸ਼ ਇਤਿਹਾਸਿਕ ਅਸਥਾਨਾਂ ਉੱਪਰ ਹੀ ਪ੍ਰਕਾਸ਼ਮਾਨ ਕੀਤੀਆਂ ਜਾਂਦੀਆਂ ਹਨ। ਇਸ ਕਰਕੇ ਜਦੋਂ ਕਦੇ ਹੱਥ-ਲਿਖਤ ਬੀੜ ਦੇ

ਦਰਸ਼ਨਾਂ ਦੀ ਗੱਲ ਚੱਲਦੀ ਹੈ, ਤਾਂ ਸਿੱਖ ਸੰਗਤ ਹੋਰ ਉਤਸ਼ਾਹ ਤੇ ਸ਼ਰਧਾ ਨਾਲ ਦਰਸ਼ਨਾਂ ਦੀ ਤਾਂਘ ਰੱਖਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਤੇ ਦੁਰਲੱਭ ਹੱਥ-ਲਿਖਤ ਬੀੜਾਂ ਅਨੇਕ ਪੱਖਾਂ ਤੋਂ ਸਿੱਖ ਵਿਰਾਸਤ ਦਾ ਅਨਮੋਲ ਖ਼ਜ਼ਾਨਾ ਹਨ। ਹੱਥ-ਲਿਖਤ ਬੀੜਾਂ ਦਾ ਇਹ ਵਿਰਾਸਤੀ ਸਰਮਾਇਆ ਹੁਣ ਸਹਿਜੇ-ਸਹਿਜੇ ਅਲੋਪ ਹੁੰਦਾ ਜਾ ਰਿਹਾ ਹੈ। ਇਸ ਸੰਬੰਧੀ ਭੂਮਿਕਾ ਵਿਚ ਲੇਖਕ ਨੇ ਜਿੱਥੇ ਇਨ੍ਹਾਂ ਦੇ ਅਲੋਪ ਹੋਣ ਦੇ ਕਾਰਨਾਂ ਬਾਰੇ ਵਿਸ਼ੇਸ਼ ਧਿਆਨ ਦਿਵਾਇਆ ਹੈ ਅਤੇ ਚਿੰਤਾ ਵੀ ਪ੍ਰਗਟਾਈ ਹੈ, ਉੱਥੇ ਇਨ੍ਹਾਂ ਦੀ ਸਾਂਭ-ਸੰਭਾਲ ਬਾਰੇ ਵੀ ਵਿਸ਼ੇਸ਼ ਯਤਨ ਕਰਨ ਦੀ ਅਪੀਲ ਕੀਤੀ ਹੈ। ਭਾਵੇਂ ਕੁਝ ਯੂਨੀਵਰਸਿਟੀਆਂ ਤੇ ਪ੍ਰਮੁੱਖ ਸਿੱਖ ਸੰਸਥਾਵਾਂ ਵੱਲੋਂ ਇਨ੍ਹਾਂ ਪਾਵਨ-ਪਵਿੱਤਰ ਬੀੜਾਂ ਨੂੰ ਲੰਮੇ ਸਮੇਂ ਲਈ ਸੰਭਾਲਣ ਵਾਸਤੇ ਕਈ ਉਪਰਾਲੇ ਕੀਤੇ ਜਾ ਰਹੇ ਹਨ ਪਰ ਹੋਰ ਯਤਨਾਂ ਦੀ ਲੋੜ ਹਨ। ਇਨ੍ਹਾਂ ਯਤਨਾਂ ਵਿੱਚੋਂ ਇਕ ਡਿਜ਼ੀਟਾਈਜ਼ੇਸ਼ਨ ਦਾ ਵੀ ਅਹਿਮ ਕਾਰਜ ਹੈ। ਇਸੇ ਕਾਰਜ ਤਹਿਤ ਡਾ. ਅਮਰ ਸਿੰਘ ਜੀ ਨੇ ਵਿਸ਼ੇਸ਼ ਘਾਲਣਾ ਤੇ ਮਿਹਨਤ ਕਰ ਕੇ ਵੱਖ-ਵੱਖ ਸਥਾਨਾਂ ਤੋਂ ਲੱਗਭਗ ੫੦੦ ਪੁਰਾਤਨ ਬੀੜਾਂ ਨੂੰ ਡਿਜ਼ੀਟਾਈਜ਼ ਕਰ ਲਿਆ ਹੈ ਅਤੇ ਜਿੱਥੇ-ਕਿਤੇ ਹੋਰ ਪਤਾ ਲੱਗਦਾ ਹੈ ਤਾਂ ਉਹ ਥਾਂ-ਥਾਂ ਜਾ ਕੇ ਇਹ ਕਾਰਜ ਨਿਰੰਤਰ ਕਰ ਰਹੇ ਹਨ। ਇਸ ਕਾਰਜ ਦੀ ਲੜੀ ਵਿੱਚੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ-ਲਿਖਤ ਬੀੜਾਂ ਦੇ ਦਰਸ਼ਨ ਵਿਵਰਨਾਤਮਿਕ ਸੂਚੀ' (ਭਾਗ-ਪਹਿਲਾ) ਪੁਸਤਕ ਤਿਆਰ ਕੀਤੀ ਗਈ ਹੈ।

ਵਿਵਰਨਾਤਮਿਕ ਸੂਚੀ ਦੇ ਪਹਿਲੇ ਭਾਗ ਵਿਚ ਪੰਜਾਬ ਖੇਤਰ ਨਾਲ ਸੰਬੰਧਿਤ ਵੱਖ-ਵੱਖ ੧੧ ਸਥਾਨਾਂ ਤੋਂ ਪ੍ਰਾਪਤ ਤਿੰਨ ਸਦੀਆਂ (੧੭ਵੀਂ, ੧੮ਵੀਂ ਤੇ ੧੯ਵੀਂ) ਦੀਆਂ ਦੁਰਲੱਭ ਹੱਥ-ਲਿਖਤ ਬੀੜਾਂ ਸ਼ਾਮਿਲ ਕੀਤੀਆ ਹੋਈਆਂ ਹਨ। ਜਿਨ੍ਹਾਂ ਵਿਚ ਕੁੱਲ ੧੫੦ (੧੪੮ ਹੱਥ-ਲਿਖਤ ਤੇ ੨ ਪੱਥਰ-ਛਾਪਾ) ਬੀੜਾਂ ਦਾ ਅਧਿਐਨ ਕੀਤਾ ਗਿਆ ਹੈ। ਪੁਸਤਕ ਦੇ ਅਰੰਭ ਵਿਚ ਚਾਰ ਪੰਨਿਆਂ ਦਾ ਤਤਕਰਾ ਦਰਜ ਹੈ, ਜੋ ਪੁਸਤਕ ਦੀ ਅੰਦਰੂਨੀ ਤਰਤੀਬ ਦਾ ਦਰਪਨ ਹੈ। ਲੇਖਕ ਨੇ ੧੫ ਪੰਨਿਆਂ ਦੀ ਭੂਮਿਕਾ ਰਾਹੀਂ ਜਿੱਥੇ ਪੁਸਤਕ ਵਿਚ ਦਰਜ ਹੱਥ-ਲਿਖਤ ਬੀੜਾਂ ਦੇ ਅਧਿਐਨ ਕਰਨ ਸੰਬੰਧੀ ਅਹਿਮ ਜਾਣਕਾਰੀ ਦਿੱਤੀ ਹੈ, ਉੱਥੇ ਹੱਥ-ਲਿਖਤ ਬੀੜਾਂ ਵਿੱਚੋਂ ਪ੍ਰਾਪਤ ਅੰਦਰੂਨੀ ਗਵਾਹੀਆਂ ਅਨੁਸਾਰ ਇਨ੍ਹਾਂ ਦੀਆਂ ਸ਼ਾਖਾਵਾਂ (ਕਰਤਾਰਪੁਰੀ, ਭਾਈ ਬੰਨੋ ਅਤੇ ਦਮਦਮੀ ਬੀੜ) ਨਿਰਧਾਰਿਤ ਕਰਨ ਦਾ ਵੀ ਯਤਨ ਕੀਤਾ ਹੈ। ਸ੍ਰੀ ਆਦਿ ਗ੍ਰੰਥ ਸਾਹਿਬ ਦੀ ਪੰਚਮ ਪਾਤਸ਼ਾਹ ਵੱਲੋਂ ਸੰਪਾਦਨਾ ਅਤੇ ਦਸਮ ਪਾਤਸ਼ਾਹ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸੰਪੂਰਨਤਾ ਬਾਰੇ ਅਤੇ ਦਮਦਮੀ ਬੀੜ ਦੇ ਲਿਖਣ ਸਥਾਨ ਬਾਰੇ ਵੀ ਵਿਸ਼ੇਸ਼ ਚਰਚਾ ਕੀਤੀ ਹੈ। ਲੇਖਕ ਨੇ ਪੁਸਤਕ ਵਿਚ ਦੱਸਿਆ ਹੈ ਕਿ ਸਾਡੇ ਵਿਸ਼ਵਾਸ ਤੇ ਆਸਥਾ ਦਾ ਆਧਾਰ ਮੌਜੂਦਾ ਪ੍ਰਮਾਣਿਕ ਦਮਦਮੀ ਛਾਪੇ ਵਾਲੀ ਬੀੜ ਹੈ। ਇਸ ਪੁਸਤਕ ਵਿਚ ਦਿੱਤੀਆਂ ਬੀੜਾਂ ਦੀਆਂ ਸੂਚਨਾਵਾਂ, ਸੰਕੇਤ ਤੇ

ਵੇਰਵੇ ਆਦਿ ਹੱਥ-ਲਿਖਤ ਖਰੜਿਆਂ (ਬੀੜਾਂ) ਦੇ ਸਿਰਫ ਅਧਿਐਨ ਤਕ ਹੀ ਸੀਮਿਤ ਰੱਖੇ ਜਾਣ, ਇਨ੍ਹਾਂ ਦਾ ਸਾਡੇ ਵਿਸ਼ਵਾਸ ਤੇ ਆਸਥਾ ਨਾਲ ਕੋਈ ਸਰੋਕਾਰ ਨਹੀਂ ਹੈ। ਭੂਮਿਕਾ ਤੋਂ ਬਾਅਦ ਪੁਸਤਕ ਵਿਚ ਵਿਵਰਨਾਤਮਿਕ ਸੂਚੀ ਲਈ ਵਰਤੇ ਸੰਕੇਤਾਂ, ਆਦਿ ਦਾ ਵਿਸਥਾਰਿਤ ਵੇਰਵਾ ਦਿੱਤਾ ਗਿਆ ਹੈ। ਪੁਸਤਕ ਵਿਚ ਦਰਜ ਬੀੜ ਦੇ ਇੰਦਰਾਜ ਸੰਬੰਧੀ ਪਹਿਲਾਂ ਵਿਸ਼ੇਸ਼ ਸਿਰਲੇਖ ਹੇਠ ਜਿਸ ਸਥਾਨ ਉੱਪਰ ਬੀੜ ਸੁਸ਼ੋਭਿਤ ਹੈ, ਉਸ ਦਾ ਨਾਂ, ਫਿਰ ਹੱਥ-ਲਿਖਤ ਦਾ ਸੁਰੱਖਿਅਤ (MS) ਨੰਬਰ ਜੋ ਵੀ ਪ੍ਰਾਪਤ ਹੋਇਆ, ਉਹੀ ਦੇ ਦਿੱਤਾ ਹੈ। ਇਸ ਤੋਂ ਬਾਅਦ ਗ੍ਰੰਥ ਬਾਰੇ ਭੌਤਿਕ ਜਾਣਕਾਰੀ ਦਰਜ ਕੀਤੀ ਹੋਈ ਹੈ, ਜਿਵੇਂ- ਲਿਖਤ ਕਾਲ, ਆਮ ਵੇਰਵਾ: (ਇਸ ਵਿਚ ਤਤਕਰਾ, ਕਾਲਮ, ਪੱਤਰੇ, ਪੰਕਤੀਆਂ, ਪ੍ਰਤੀ ਪੰਕਤੀ ਅੱਖਰ, ਗ੍ਰੰਥ ਦਾ ਆਕਾਰ, ਗ੍ਰੰਥ ਦੀ ਹਾਲਤ, ਕਾਗਜ਼, ਲਿਖਾਰੀ, ਕਲਮ, ਜਿਲਦ ਤੇ ਖ਼ਾਲੀ ਪੱਤਰੇ ਆਦਿ ਦੀ) ਜਾਣਕਾਰੀ ਦਿੱਤੀ ਗਈ ਹੈ। ਫਿਰ ਗ੍ਰੰਥ ਵਿੱਚੋਂ ਪ੍ਰਾਪਤ ਹੋਈਆਂ ਵਿਸ਼ੇਸ਼ਤਾਵਾਂ/ਰੂਪਾਂਤਰਨਾਂ ਦੇ ਆਧਾਰ 'ਤੇ ਸੰਬੰਧਿਤ ਗ੍ਰੰਥ ਦੀ ਸ਼ਾਖ ਤੇ ਇਤਿਹਾਸਿਕ ਮਹੱਤਵ ਜਾਣਨ ਬਾਰੇ ਸੇਧ ਦਿੱਤੀ ਗਈ ਹੈ।

ਪੁਸਤਕ ਦੇ ਅੰਤ ਵਿਚ ਹੱਥ-ਲਿਖਤ ਬੀੜਾਂ ਦੇ ਵੇਰਵਿਆਂ ਨਾਲ ਸੰਬੰਧਤ ੫੭ ਅੰਤਿਕਾਵਾਂ ਦਰਜ ਕੀਤੀਆਂ ਹੋਈਆਂ ਹਨ। ਪਹਿਲੀ ਅੰਤਿਕਾ ਵਿਚ ਹੱਥ-ਲਿਖਤ ਗ੍ਰੰਥਾਂ ਦੇ ਵੱਖ-ਵੱਖ ਪੱਖਾਂ ਨੂੰ ਦਰਸਾਉਂਦੇ ੪੧ ਪੱਤਰਿਆਂ ਦੇ ਚਿੱਤਰ ਦਿੱਤੇ ਹੋਏ ਹਨ ਅਤੇ ਬਾਕੀ ਅੰਤਿਕਾਵਾਂ ਵਿਚ ਵਿਸ਼ੇਸ਼ਤਾਵਾਂ/ਰੂਪਾਂਤਰਨਾਂ ਦੇ ਵੇਰਵੇ ਦਰਜ ਕੀਤੇ ਹੋਏ ਹਨ। ਇਨ੍ਹਾਂ ਅੰਤਿਕਾਵਾਂ ਦੀ ਮਦਦ ਨਾਲ ਪਾਠਕ ਨੂੰ ਬੀੜਾਂ ਬਾਰੇ ਲੋੜੀਂਦੀ ਜਾਣਕਾਰੀ ਸੌਖੇ ਢੰਗ ਨਾਲ ਪ੍ਰਾਪਤ ਹੋ ਜਾਂਦੀ ਹੈ।

'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ ਲਿਖਤ ਬੀੜਾਂ ਦੇ ਦਰਸ਼ਨ ਵਿਵਰਨਾਤਮਿਕ ਸੂਚੀ' ਪੁਸਤਕ ਰਚਨ ਦਾ ਡਾ. ਸਾਹਿਬ ਨੇ ਜੋ ਵਿਸ਼ੇਸ਼ ਉੱਦਮ ਕੀਤਾ ਹੈ, ਉਹ ਬਹੁਤ ਹੀ ਸ਼ਲਾਘਾਯੋਗ ਹੈ। ਇਹ ਪੁਸਤਕ ਜਿੱਥੇ ਹਰ ਇੱਕ ਸਿੱਖ ਪ੍ਰਾਣੀ ਮਾਤਰ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਹੱਥ-ਲਿਖਤ ਬੀੜਾਂ ਬਾਰੇ ਮੁੱਲਵਾਨ ਜਾਣਕਾਰੀ ਮੁਹੱਈਆ ਕਰਵਾਏਗੀ, ਉੱਥੇ ਇਹ ਵਿਦਵਾਨਾਂ, ਖੋਜਾਰਥੀਆਂ, ਗ੍ਰੰਥੀ ਸਿੰਘਾਂ, ਕਥਾ-ਵਾਚਕਾਂ ਤੇ ਪ੍ਰਚਾਰਕਾਂ ਲਈ ਲਾਹੇਵੰਦ ਹੋਵੇਗੀ।

*ਰੀਵਿਊਕਾਰ*
*ਡਾ. ਰਾਜਵਿੰਦਰ ਸਿੰਘ 'ਜੋਗਾ'*
*ਮੋ. +੯੧੯੫੦੧੩੦੦੪੫੯*

# ਗ਼ਜ਼ਲ

-ਸ. ਸਤਿਨਾਮ ਸਿੰਘ ਕੋਮਲ*

*ਮਲ੍ਹਮ ਇਨਸਾਫ਼ ਦੀ ਜੇ ਨਹੀਂ, ਜ਼ਖ਼ਮ ਅੱਲੇ ਸਦਾ ਰਹਿਣੇ।*
*ਬੇਦੋਸਾ ਖ਼ੂਨ ਡੁੱਲ੍ਹਿਆ ਹੈ, ਪਈ ਸੀ ਅਕਲ ਸਭ ਗਹਿਣੇ।*

*ਚੜ੍ਹੇ ਫ਼ਾਂਸੀ ਅਜ਼ਾਦੀ ਲਈ, ਕੀ ਇਹੋ ਹੀ ਅਜ਼ਾਦੀ ਹੈ,*
*ਕਿ ਹਾਰਾਂ ਥਾਂ ਗਲੀਂ ਸਾਡੇ, ਸੀ ਬਲਦੇ ਟਾਇਰ ਹੀ ਪੈਣੇ।*

*ਗੁਰੂ ਦਾ ਖ਼ੂਨ ਪੀ ਕੇ ਵੀ, ਨਾ ਰੱਜੀ ਸੀ ਅਜੇ ਦਿੱਲੀ,*
*ਜੀਉਂਦੇ ਸਿੱਖ ਸੜਨੇ ਸਨ, ਲਹੂ ਸੜਕਾਂ 'ਤੇ ਸੀ ਵਹਿਣੇ।*

*ਉਹ ਪੱਗਾਂ ਵੀ ਤੇ ਇੱਜ਼ਤ ਸਨ, ਸਰੇ-ਬਜ਼ਾਰ ਰੁਲੀਆਂ ਜੋ,*
*ਝੁਕੀ ਅੱਜ ਫੇਰ ਵੀ ਪੱਗ ਹੀ, ਮੇਰੇ ਵਤਨਾ, ਕਿਆ ਕਹਿਣੇ।*

*ਗ਼ੁਲਾਮੀ ਸੀ ਕਿਸੇ ਦੀ, ਉਹ, ਅਜ਼ਾਦੀ ਹੈ ਤਾਂ ਆਪਣੀ ਹੀ,*
*ਕਿਉਂ ਫਿਰ ਆਪਣਿਆਂ ਤੋਂ ਹੀ, ਪਏ ਨੇ ਸਿਤਮ ਇੰਝ ਸਹਿਣੇ।*

*ਸਿਆਸਤ ਹੈ ਸਿਆਣਪ ਨਹੀਂ, ਵਿਕੇ ਹੱਥਾਂ ਕਤਲ ਕੀਤੇ,*
*ਬਣਨ ਮਲ੍ਹਮਾਂ ਇਹ ਤਾਕਤ ਨਹੀਂ, ਅਣਖ ਦੇ ਸੂਰਜਾ ਟਹਿਣੇ।*

*ਲਹੂ ਮੇਰੇ ਦੀ ਲਾਲੀ ਬਿਨ, ਅਜ਼ਾਦੀ ਦੇ ਜਸ਼ਨ ਫਿੱਕੇ,*
*ਤੇਰੇ ਹੱਥ ਤਖ਼ਤ ਆਇਆ ਪਰ, ਲਹੂ ਦੇ ਕਰਜ਼ ਨਹੀਂ ਲਹਿਣੇ।*

*ਇਹ ਤਾਂ ਜੀਅ ਪੈਣਗੇ ਮਰਕੇ, ਭੁਲੇਖੇ ਵਿਚ ਰਹੀਂ ਨਾ ਤੂੰ,*
*ਸਿਤਮ ਕੀਤੇ ਜੋ ਕੋਮਲ 'ਤੇ, ਤੇਰੇ ਹੱਡੀਂ ਸਦਾ ਬਹਿਣੇ।* ■

*#੨੪੮, ਅਰਬਨ ਅਸਟੇਟ, ਫੇਜ਼ ੧, ਚੰਡੀਗੜ੍ਹ ਰੋਡ, ਲੁਧਿਆਣਾ-੧੪੧੦੧੦; ਮੋ.+੯੧੯੮੭੨੬-੦੯੯੨੧, +੯੧੯੪੧੭੩-੭੨੩੪੫

# ਰੁੱਖ ਤੇ ਕੁੱਖ

*-ਸ. ਗੁਰਜਾਪ ਸਿੰਘ ਬੁਤਾਲਾ**

*ਵਾਤਾਵਰਨ ਕਦੇ ਵੀ ਨਾ ਦੂਸ਼ਿਤ ਕਰੀਏ,*
*ਕਾਦਰ ਦੀ ਉਸ ਕੁਦਰਤ ਤੋਂ ਡਰੀਏ।*
*ਐਵੇਂ ਸਮਝੋ ਨਾ ਇਹ ਕੰਮ ਗਵਾਰਾ,*
*'ਵਾਤਾਵਰਨ ਲਹਿਰ' ਨੂੰ ਤੁਸੀਂ ਦੇਵੋ ਹੁਲਾਰਾ,*
*ਰੁੱਖਾਂ ਤਾਈਂ ਲਗਾਉਣ ਦਾ ਹੈ ਕੰਮ ਨਿਆਰਾ।*

*ਸਾਫ਼-ਸੁਥਰਾ ਚੌਗਿਰਦਾ ਜੋ ਬੜ੍ਹਾ ਜ਼ਰੂਰੀ,*
*ਹੱਥੀਂ ਕਰ ਕੇ ਦੇਖੀਏ ਮਿਹਨਤ-ਮਜ਼ਦੂਰੀ।*
*ਵਿਹਲਪੁਣੇ ਨੂੰ ਛੱਡ ਕੇ ਕਰੋ ਕਿਨਾਰਾ,*
*'ਵਾਤਾਵਰਨ ਲਹਿਰ' ਨੂੰ ਤੁਸੀਂ ਦੇਵੋ ਹੁਲਾਰਾ,*
*ਰੁੱਖਾਂ ਤਾਈਂ ਲਗਾਉਣ ਦਾ ਹੈ ਕੰਮ ਨਿਆਰਾ।*

*ਰੁੱਖਾਂ ਤੇ ਕੁੱਖਾਂ ਦੇ ਅਨਮੋਲ ਖ਼ਜ਼ਾਨੇ,*
*ਮਾਰ ਕੇ ਧੀਆਂ ਪੇਟ ਵਿੱਚੋਂ ਕਿਉਂ ਬਣੇ ਬੇਗਾਨੇ।*
*ਧੀਆਂ ਤਾਈਂ ਜਿਊਣ ਦਾ ਬਣੋ ਸਹਾਰਾ,*
*'ਵਾਤਾਵਰਨ ਲਹਿਰ' ਨੂੰ ਤੁਸੀਂ ਦੇਵੋ ਹੁਲਾਰਾ,*
*ਰੁੱਖਾਂ ਤਾਈਂ ਲਗਾਉਣ ਦਾ ਹੈ ਕੰਮ ਨਿਆਰਾ।*

*'ਬੁਤਾਲੇ ਵਾਲਾ' ਆਖੇ ਧੀਆਂ ਤੇ ਰੁੱਖ ਬਚਾਓ,*
*ਘਰ-ਘਰ ਵਿਚ ਇਸ ਲਹਿਰ ਦਾ ਸੰਦੇਸ਼ ਪਹੁੰਚਾਓ।*
*ਰੁੱਖਾਂ ਕਰ ਕੇ ਲੱਗਦਾ ਸੰਸਾਰ ਪਿਆਰਾ,*
*'ਵਾਤਾਵਰਨ ਲਹਿਰ' ਨੂੰ ਤੁਸੀਂ ਦੇਵੋ ਹੁਲਾਰਾ,*
*ਰੁੱਖਾਂ ਤਾਈਂ ਲਗਾਉਣ ਦਾ ਹੈ ਕੰਮ ਨਿਆਰਾ।* ■

**V.P.O. ਬੁਤਾਲਾ, ਭੁਲੱਥ, ਜ਼ਿਲ੍ਹਾ ਕਪੂਰਥਲਾ। ਮੋ. +੯੧੯੮੫੫੬੧੩੫੪੩*

# ਕਿਸਾਨ

*-ਡਾ. ਹਰਭਜਨ ਸਿੰਘ 'ਕੋਮਲ'**

(ਇਕ ੮੦ ਸਾਲ ਦਾ ਬਜ਼ੁਰਗ ਕਿਸਾਨ ਕਵੀ, ਕਿਸਾਨ ਦੇ ਤਿੰਨਾਂ ਅੱਖਰਾਂ ਦਾ ਅਰਥ ਦੱਸਦਾ ਏ)

*ਪਹਿਲਾ ਅੱਖਰ ਕਿਸਾਨ ਦਾ ਇਉਂ ਕਹਿੰਦਾ,*
*ਕਿਰਤ ਕਰੋ ਤੇ ਕਰੋ ਸਤਿਕਾਰ ਸਭ ਦਾ।*
*ਕਰੋ ਰਾਜ ਜੇ ਕਰੋ ਨਾ ਮਾਣ ਇਸ 'ਤੇ,*
*ਵੰਡ ਛਕੋ ਤੇ ਕਰੋ ਉਪਕਾਰ ਸਭ ਦਾ।*
*'ਸ' ਅੱਖਰ ਸਤਿਨਾਮੁ ਦਾ ਜਾਪੁ ਜਪਨਾ,*
*ਗੁਰਮੁਖ ਵਰਗਾ ਹੋਵੇ ਕਿਰਦਾਰ ਸਭ ਦਾ।*
*ਸਤਿਨਾਮੁ-ਵਾਹਿਗੁਰੂ ਦੀ ਰਿਦੈ 'ਚੋਂ ਧੁਨ ਆਵੇ,*
*ਤਾਂ ਜੁ ਇਹ ਜਨਮ ਨਾ ਹੋਵੇ ਖੁਆਰ ਸਭ ਦਾ।*
*'ਨ' ਅੱਖਰ ਇਨਸਾਨ ਨੂੰ ਦੱਸਦਾ ਏ,*
*ਨਾ ਕਰ ਜ਼ੁਲਮ ਤੇ ਦਰਦ ਨਿਵਾਰ ਸਭ ਦਾ।*
*'ਕੋਮਲ' ਚੰਗਾ ਨਹੀਂ ਕਿਸੇ ਦਾ ਹੱਕ ਖੋਹਣਾ,*
*ਕਰਨਾ ਚਾਹੀਦਾ ਏ ਦਿਲੋਂ ਸਤਿਕਾਰ ਸਭ ਦਾ।*
*ਆਗੂ, ਗੱਲ ਕਿਸਾਨ ਦੀ ਕਿਉਂ ਨਹੀਂ ਸੁਣਦਾ?*
*ਅੰਨ ਨਾਲ ਜੋ ਭਰੇ ਭੰਡਾਰ ਸਭ ਦਾ।*
*ਤੁਸੀਂ ਦੇਣ ਨਹੀਂ ਉਨ੍ਹਾਂ ਦੀ ਦੇ ਸਕਦੇ,*
*ਤੁਹਾਡੇ ਲਹੂ ਵਿਚ ਪਸੀਨਾ ਕਿਸਾਨ ਦਾ ਏ।*
*ਉਹ ਤਾਂ ਧਰਮ ਇਮਾਨ ਦੀ ਕਿਰਤ ਕਰਦਾ,*
*ਤੁਹਾਡਾ ਫੁੱਟਿਆ ਕਰਮ ਇਮਾਨ ਦਾ ਏ।*
*ਤੁਹਾਨੂੰ ਢੋਈ ਦਰਗਾਹੇ ਨਹੀਂ ਕਦੇ ਮਿਲਣੀ,*
*ਕਿਉਂ ਜੋ ਕੰਡੇ ਸੜਕਾਂ 'ਤੇ ਬੀਜ ਰਹੇ ਹੋ।*
*ਉਹ ਤਾਂ ਦੋਹੀਂ ਜਹਾਨੀ ਸੁਰਖਰੂ ਹੈ,*
*ਰਸਤੇ ਬੰਦ ਕਰ ਕੇ ਤੁਸੀਂ ਰੀਝ ਰਹੇ ਹੋ।*
*ਇਸ ਸੋਚ ਦਾ ਜ਼ਰਾ ਖ਼ਿਆਲ ਕਰਨਾ,*
*ਤੁਸੀਂ ਜਾਣਿਆ ਨਾਹੀ ਇਸ ਦਾ ਭੇਤ।*
*ਇਹ ਮੈਂ ਨਹੀਂ ਮੇਰੇ ਸਤਿਗੁਰੂ ਕਹਿੰਦੇ,*
*'ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ'*
*ਗੱਲ ਮੰਨੋ ਤੇ ਕਿਸਾਨ ਨੂੰ ਗਲੇ ਲਾਵੋ,*
*ਜਿਸ ਨਾਲ ਹਿਰਦਾ ਹੋਵੇ ਠੰਡਾ ਠਾਰ ਸਭ ਦਾ।*
*ਤੁਹਾਡੇ ਸਾਹਮਣੇ ਕਿੰਨੇ ਕੁਰਬਾਨ ਹੋ ਗਏ,*
*ਅਰਦਾਸ ਕਰੋ ਜੁ ਹੋਵੇ ਉੱਧਾਰ ਸਭ ਦਾ।*
*ਓਏ ਸਰਕਾਰੇ ਤੈਨੂੰ ਅਜੇ ਵੀ ਨਾ ਸਮਝ ਆਈ,*
*ਰੱਦ ਕਰ 'ਕਾਲੇ ਕਾਨੂੰਨ' ਤੇ ਲੈ ਪਿਆਰ ਸਭ ਦਾ।*

■

*ਮੁੱਖ ਸੇਵਾਦਾਰ, ਦੁਸ਼ਟ-ਦਮਨ ਅੰਮ੍ਰਿਤ ਸੰਚਾਰ ਜਥਾ, ਗੁਰਦੁਆਰਾ ਅੰਬ ਸਾਹਿਬ ਪਾ. ੭ਵੀਂ, ਐਸ. ਏ. ਐਸ. ਨਗਰ (ਮੋਹਾਲੀ) ਮੋ. +੯੧੯੮੭੬੬੧੨੯੨੨*

# ਚੁੱਪ ਦਾ ਸ਼ੋਰ

*-ਸ. ਗੁਰਪ੍ਰੀਤ ਸਿੰਘ ਕੈਰੋਂ**

*ਜੂਨ ਚੁਰਾਸੀ ਦਾ ਸਮਾਂ ਤੇ ਉਦਾਸੀਆਂ ਦਾ ਸ਼ੋਰ ਸੀ।*
*ਵਰ੍ਹਿਆਂ ਤੋਂ ਬਣੇ ਆਪਣਿਆਂ ਦੇ, ਵਿਛੋੜਿਆਂ ਦਾ ਸ਼ੋਰ ਸੀ।*
*ਉਮੀਦਾਂ ਦੀਆਂ ਰਾਹਾਂ 'ਤੇ, ਬੇਗਾਨਿਆਂ ਦਾ ਜ਼ੋਰ ਸੀ।*
*ਖੌਰੇ ਮੇਰੇ ਸ਼ਹਿਰ ਨੂੰ ਕੀ ਹੋ ਗਿਆ,*
*ਜਿੱਧਰ ਵੀ ਤੱਕਾਂ ਚੁੱਪ ਦਾ ਹੀ ਸ਼ੋਰ ਸੀ।*

*ਜ਼ੁਲਮ ਦੀ ਐਸੀ ਹੋਈ ਇੰਤਹਾ ਸੀ।*
*ਹਰ ਪਾਸੇ ਸੁੰਞਾ ਸੁੰਞਾ ਰਾਹ ਸੀ।*
*ਜ਼ਿੰਦਗੀ ਦੀ ਟੁੱਟ ਰਹੀ ਡੋਰ ਸੀ।*
*ਖੌਰੇ ਮੇਰੇ ਸ਼ਹਿਰ ਨੂੰ ਕੀ ਹੋ ਗਿਆ,*
*ਜਿੱਧਰ ਵੀ ਤੱਕਾਂ ਚੁੱਪ ਦਾ ਹੀ ਸ਼ੋਰ ਸੀ।*

*ਘਰੀਂ ਲੱਗੇ ਜਿੰਦਿਆਂ ਦੀ ਵੱਖਰੀ ਪੁਕਾਰ ਸੀ।*
*ਕੁੰਜੀਆਂ ਦੇ ਗੁੱਛਿਆਂ ਦਾ ਭੁੱਲ ਗਏ ਸਾਜ਼ ਸੀ।*
*ਸਾਹਾਂ ਦੇ ਫੁੱਲਾਂ ਉੱਤੇ ਮੌਤ ਦੇ ਭੌਰ ਸੀ।*
*ਖੌਰੇ ਮੇਰੇ ਸ਼ਹਿਰ ਨੂੰ ਕੀ ਹੋ ਗਿਆ,*
*ਜਿੱਧਰ ਵੀ ਤੱਕਾਂ ਚੁੱਪ ਦਾ ਹੀ ਸ਼ੋਰ ਸੀ।*

*ਸਿਵਿਆਂ ਦੀਆਂ ਲਾਟਾਂ ਨੇ ਰੱਜ ਢਿੱਡ ਭਰਿਆ।*
*ਅਬਦਾਲੀ ਦੇ ਸਮਿਆਂ ਨੂੰ ਫਿਰ ਯਾਦ ਕਰਿਆ।*
*ਔਰੰਗੇ ਵਰਗੀ ਹੈਵਾਨੀਅਤ ਦਾ ਵੱਖਰਾ ਹੀ ਲੋਰ ਸੀ।*
*ਖ਼ੌਰੇ ਮੇਰੇ ਸ਼ਹਿਰ ਨੂੰ ਕੀ ਹੋ ਗਿਆ,*
*ਜਿੱਧਰ ਵੀ ਤੱਕਾਂ ਚੁੱਪ ਦਾ ਹੀ ਸ਼ੋਰ ਸੀ।* ■

*L-੬, ੨੫੧੫, ਕ੍ਰਿਸ਼ਨਾ ਨਗਰ, ਗਲੀ ਨੰ. ੩, ਤਰਨਤਾਰਨ ਰੋਡ, ਸ੍ਰੀ ਅੰਮ੍ਰਿਤਸਰ। ਮੋ. +੯੧੯੮੧੪੬੩੩੩੨੬*

# ੪ ਜੁਲਾਈ ੧੯੫੫ 'ਚ ਸ੍ਰੀ ਦਰਬਾਰ ਸਾਹਿਬ 'ਤੇ ਹਮਲੇ ਦੀ ਯਾਦ 'ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮਾਗਮ

ਸ੍ਰੀ ਅੰਮ੍ਰਿਤਸਰ, ੪ ਜੁਲਾਈ : ੪ ਜੁਲਾਈ ੧੯੫੫ ਈ. ਨੂੰ ਤਤਕਾਲੀ ਸਰਕਾਰ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਕੀਤੇ ਗਏ ਹਮਲੇ ਦੀ ਯਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਮਾਗਮ ਕਰਵਾਇਆ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਲਏ ਗਏ ਫੈਸਲੇ ਅਨੁਸਾਰ ਇਸ ਸਾਕੇ ਦੇ ਸਬੰਧ ਵਿਚ ਪਹਿਲੀ ਵਾਰ ਇਹ ਵਿਸ਼ੇਸ਼ ਸਮਾਗਮ ਹੋਇਆ। ਸਿੱਖਾਂ ਵੱਲੋਂ ਭਾਸ਼ਾ ਦੇ ਆਧਾਰ 'ਤੇ ਪੰਜਾਬੀ ਸੂਬੇ ਦੀ ਮੰਗ ਨੂੰ ਦਬਾਉਣ ਲਈ ਸਮੇਂ ਦੀ ਸਰਕਾਰ ਵੱਲੋਂ ੧੯੫੫ ਈ. ਵਿਚ ਇਹ ਹਮਲਾ ਕੀਤਾ ਗਿਆ ਸੀ। ਦੇਸ਼ ਦੀ ਅਜ਼ਾਦੀ ਮਗਰੋਂ ਆਪਣੇ ਹੀ ਦੇਸ਼ ਦੀ ਸਰਕਾਰ ਵੱਲੋਂ ਸਿੱਖਾਂ ਨਾਲ ਕੀਤੇ ਸਭ ਵਾਅਦੇ ਭੁੱਲ ਕੇ ਸ੍ਰੀ ਦਰਬਾਰ ਸਾਹਿਬ 'ਤੇ ਕੀਤਾ ਗਿਆ ਇਹ ਪਹਿਲਾ ਹਮਲਾ ਸੀ, ਜਿਸ ਨੇ ਸਿੱਖਾਂ ਦੀ ਮਾਨਸਿਕਤਾ ਨੂੰ ਗਹਿਰੇ ਜ਼ਖ਼ਮ ਦਿੱਤੇ।

ਸਾਕੇ ਦੀ ਯਾਦ ਵਿਚ ਅੱਜ ਕਰਵਾਏ ਗਏ ਸਮਾਗਮ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਕਿਹਾ ਕਿ ਸਮਾਗਮ ਕਰਨ ਦਾ ਮੰਤਵ ਸਿੱਖ ਨੌਜੁਆਨੀ ਨੂੰ ਕੌਮ 'ਤੇ ਹੋਏ ਜ਼ੁਲਮਾਂ ਦੀ ਦਾਸਤਾਨ ਤੋਂ ਜਾਣੂ ਕਰਵਾਉਣਾ ਹੈ। ਉਨ੍ਹਾਂ ਕਿਹਾ ਕਿ ਦੇਸ਼ ਦੀ ਅਜ਼ਾਦੀ ਵਿਚ ਸਿੱਖਾਂ ਨੇ ੮੦ ਫੀਸਦੀ ਕੁਰਬਾਨੀਆਂ ਕੀਤੀਆਂ, ਪਰ ਅਜ਼ਾਦੀ ਦੇ ਮਹਿਜ਼ ੮ ਸਾਲ ਮਗਰੋਂ ਹੀ ਸਿੱਖਾਂ ਦੇ ਕੇਂਦਰੀ ਧਾਰਮਿਕ ਅਸਥਾਨ 'ਤੇ ਪੁਲਿਸ ਬਲ ਚੜ੍ਹਾ ਦੇਣੇ ਦੇਸ਼ ਦੀ ਤਤਕਾਲੀ ਕਾਂਗਰਸ ਸਰਕਾਰ ਦੀ ਸਿੱਖ ਵਿਰੋਧੀ ਮਾਨਸਿਕਤਾ ਦਾ ਪ੍ਰਗਟਾਵਾ ਸੀ। ਉਸ ਸਮੇਂ ਦੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਅਤੇ ਪੰਜਾਬ ਦੇ ਮੁੱਖ ਮੰਤਰੀ ਭੀਮ ਸੈਨ ਸੱਚਰ ਨੇ ਅਜਿਹਾ ਕਰ ਕੇ ਸਿੱਖਾਂ ਦੀਆਂ ਹੱਕੀ ਮੰਗਾਂ ਨੂੰ ਦਬਾਉਣ ਦਾ ਯਤਨ ਕੀਤਾ ਸੀ, ਪਰੰਤੂ ਸਿੱਖ ਕੌਮ ਹਮੇਸ਼ਾ ਹੀ ਚੁਣੌਤੀਆਂ ਵਿੱਚੋਂ ਜੇਤੂ ਹੋ ਉੱਭਰੀ ਹੈ। ਇਸ ਮੌਕੇ ਬੀਬੀ ਜਗੀਰ ਕੌਰ ਜੀ ਨੇ ਐਲਾਨ ਕੀਤਾ ਕਿ ੪ ਜੁਲਾਈ, ੧੯੫੫ ਈ. ਦੇ ਸ੍ਰੀ ਦਰਬਾਰ ਸਾਹਿਬ 'ਤੇ ਹਮਲੇ ਸਬੰਧੀ ਮੁਕੰਮਲ ਖੋਜ ਕਰਵਾ ਕੇ ਸੰਗ੍ਰਹਿ ਤਿਆਰ ਕੀਤਾ ਜਾਵੇਗਾ ਅਤੇ ਸਾਕੇ ਨਾਲ ਸੰਬੰਧਿਤ ਤਸਵੀਰਾਂ ਵੀ ਇਸ ਦਾ ਹਿੱਸਾ ਹੋਣਗੀਆਂ। ਉਨ੍ਹਾਂ ਕਿਹਾ ਕਿ ਉਸ ਸਮੇਂ ਦੇ ਚਸ਼ਮਦੀਦਾਂ ਦੀ ਭਾਲ ਕਰ ਕੇ ਉਨ੍ਹਾਂ ਦੀਆਂ ਯਾਦਾਂ ਨੂੰ ਵੀ ਸੰਭਾਲਣ ਦਾ ਯਤਨ ਕਰਾਂਗੇ। ਬੀਬੀ ਜਗੀਰ ਕੌਰ ਜੀ ਨੇ ਸਿੱਖ ਮਾਪਿਆਂ ਨੂੰ ਅਪੀਲ ਕੀਤੀ ਕਿ ਉਹ ਆਪਣੇ ਬੱਚਿਆਂ ਨੂੰ

ਇਤਿਹਾਸ ਤੋਂ ਜਾਣੂ ਕਰਵਾਉਣ ਦੀ ਜ਼ੁੰਮੇਵਾਰੀ ਨਿਭਾਉਣ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਵਕਤ ਦੀਆਂ ਹਕੂਮਤਾਂ ਨੇ ਸਿੱਖਾਂ ਨੂੰ ਹਮੇਸ਼ਾ ਹੀ ਦਬਾਉਣ ਦਾ ਯਤਨ ਕੀਤਾ ਹੈ ਅਤੇ ਇਸੇ ਸਿਲਸਿਲੇ ਵਿਚ ਹੀ ੪ ਜੁਲਾਈ, ੧੯੫੫ ਈ. ਦੇ ਸਾਕੇ ਨੂੰ ਅੰਜਾਮ ਦਿੱਤਾ ਗਿਆ। ਉਨ੍ਹਾਂ ਕਿਹਾ ਕਿ ਤਤਕਾਲੀ ਸਰਕਾਰ ਵੱਲੋਂ ਦੇਸ਼ ਦੀ ਅਜ਼ਾਦੀ ਮਗਰੋਂ ਸਿੱਖਾਂ ਨਾਲ ਕੀਤੇ ਵਾਅਦਿਆਂ ਤੋਂ ਮੁਕਰਨਾ ਠੀਕ ਉਸੇ ਤਰ੍ਹਾਂ ਹੈ, ਜਿਸ ਤਰ੍ਹਾਂ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਪਹਾੜੀ ਰਾਜਿਆਂ ਨੇ ਕਸਮਾਂ ਖਾਣ ਮਗਰੋਂ ਵਾਅਦੇ ਤੋੜ ਕੇ ਕੀਤਾ ਸੀ। ਪਰੰਤੂ ਜਦੋਂ ਭਾਰਤ ਅੰਦਰ ਭਾਸ਼ਾ ਦੇ ਆਧਾਰ 'ਤੇ ਸੂਬੇ ਬਣੇ, ਤਾਂ ਪੰਜਾਬ ਨਾਲ ਨਿਆਂ ਨਾ ਕੀਤਾ। ਇਸ ਦੇ ਵਿਰੁੱਧ ਸਿੱਖਾਂ ਵੱਲੋਂ ਹੱਕੀ ਮੰਗਾਂ ਦੀ ਅਵਾਜ਼ ਨੂੰ ਦਬਾਉਣ ਲਈ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰ ਦਿੱਤਾ ਗਿਆ। ਨਹਿਰੂ ਸਰਕਾਰ ਦੇ ਹੁਕਮ 'ਤੇ ਪੁਲਿਸ ਫ਼ੋਰਸ ਭੇਜੀ ਗਈ, ਜਿਸ ਨੇ ਪਾਵਨ ਅਸਥਾਨ ਮਾਣ-ਮਰਯਾਦਾ ਨੂੰ ਭਾਰੀ ਸੱਟ ਮਾਰੀ। ਗੋਲੀਆਂ ਚਲਾਈਆਂ ਗਈਆਂ ਅਤੇ ਸੈਂਕੜੇ ਸਿੱਖਾਂ ਦੀ ਗ੍ਰਿਫ਼ਤਾਰੀ ਕਰ ਦਿੱਤੀ। ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਸਿੱਖ ਹਮੇਸ਼ਾ ਹੀ ਦੇਸ਼ ਦੇ ਭਲੇ ਲਈ ਲੜਦੇ ਰਹੇ, ਸਰਕਾਰਾਂ ਨੇ ਇਨ੍ਹਾਂ ਨਾਲ ਬੇਗਾਨਿਆਂ ਵਾਲਾ ਸਲੂਕ ਕੀਤਾ। ਇਸ ਮੌਕੇ ਉਨ੍ਹਾਂ ਆਖਿਆ ਕਿ ਸਿੱਖ ਕੌਮ ਦੀ ਇੱਕਜੁਟਤਾ ਹੀ ਚੁਣੌਤੀਆਂ ਤੋਂ ਉਭਰਨ ਦਾ ਇਕਮਾਤਰ ਹੱਲ ਹੈ, ਜਿਸ ਦੀ ਮਿਸਾਲ ਇਤਿਹਾਸ ਵਿੱਚੋਂ ਵੀ ਮਿਲਦੀ ਹੈ। ਉਨ੍ਹਾਂ ਕਿਹਾ ਕਿ ਹਕੂਮਤਾਂ ਤਾਂ ਇਹ ਚਾਹੁੰਦੀਆਂ ਹਨ ਕਿ ਸਿੱਖ ਕਦੇ ਇਕੱਠੇ ਨਾ ਹੋਣ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਵੀ ਸਿੱਖਾਂ ਦੇ ਰਾਜਸੀ ਏਜੰਡੇ ਦੀ ਕੋਈ ਗੱਲ ਨਾ ਹੋਵੇ। ਪਰ ਇਨ੍ਹਾਂ ਮਹਾਨ ਸੰਸਥਾਵਾਂ ਨੇ ਸਦਾ ਹੀ ਕੌਮ ਦੀ ਅਗਵਾਈ ਕੀਤੀ ਅਤੇ ਕਰਦੀਆਂ ਰਹਿਣਗੀਆਂ। ਉਨ੍ਹਾਂ ਕਿਹਾ ਕਿ ਕਿਸੇ ਵੀ ਚੁਣੌਤੀ ਦਾ ਹੱਲ ਕੌਮੀ ਇੱਕਜੁਟਤਾ ਹੈ ਅਤੇ ਸਿੱਖ ਕੌਮ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਹੇਠ ਇੱਕਜੁਟ ਹੋ ਕੇ ਕੌਮ ਦੀ ਚੜ੍ਹਦੀ ਕਲਾ ਲਈ ਯਤਨ ਕਰਨੇ ਚਾਹੀਦੇ ਹਨ। ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਵੱਲੋਂ ਸ੍ਰੀ ਦਰਬਾਰ ਸਾਹਿਬ 'ਤੇ ਅਜ਼ਾਦ ਭਾਰਤ ਵਿਚ ਕੀਤੇ ਗਏ ਪਹਿਲੇ ਹਮਲੇ ਦੀ ਯਾਦ ਵਿਸ਼ੇਸ਼ ਤੌਰ 'ਤੇ ਮਨਾਉਣ ਦੀ ਸ਼ਲਾਘਾ ਕੀਤੀ ਅਤੇ ਇਸ ਦੇ ਇਤਿਹਾਸ ਨੂੰ ਖੋਜਣ ਲਈ ਕੀਤੇ ਫੈਸਲੇ ਨੂੰ ਸਮੇਂ ਦੀ ਲੋੜ ਦੱਸਿਆ।

ਦੱਸਣਯੋਗ ਹੈ ਕਿ ਇਸ ਸਮਾਗਮ ਵਿਚ ਉਹ ਗੋਲੇ ਵੀ ਸੰਗਤ ਨੂੰ ਦਿਖਾਉਣ ਲਈ ਰੱਖੇ ਗਏ ਸਨ, ਜਿਹੜੇ ਹਮਲੇ ਸਮੇਂ ਪੁਲਿਸ ਬੱਲ ਨੇ ਸ੍ਰੀ ਦਰਬਾਰ ਸਾਹਿਬ ਅਤੇ ਸਿੱਖਾਂ 'ਤੇ ਸੁੱਟੇ ਸਨ। ਸਮਾਗਮ ਸਮੇਂ ਸ੍ਰੀ ਦਰਬਾਰ ਸਾਹਿਬ ਦੇ ਵਧੀਕ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਸ਼੍ਰੋਮਣੀ ਕਮੇਟੀ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਿੰਦਰਪਾਲ ਸਿੰਘ ਗੋਰਾ, ਭਾਈ ਰਾਮ ਸਿੰਘ, ਸ. ਗੁਰਨਾਮ ਸਿੰਘ ਜੱਸਲ, ਸ. ਸੁਵਿੰਦਰ ਸਿੰਘ ਸਭਰਵਾਲ, ਸ. ਤਾਰਾ ਸਿੰਘ ਸੱਲ੍ਹਾ, ਬੀਬੀ ਜੋਗਿੰਦਰ ਕੌਰ ਬਠਿੰਡਾ, ਬੀਬੀ ਜੋਗਿੰਦਰ ਕੌਰ ਧਰਮਕੋਟ, ਸ. ਰਤਨ ਸਿੰਘ ਜੱਫਰਵਾਲ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸਾਬਕਾ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ, ਮੀਤ ਸਕੱਤਰ ਸ. ਸੁਲੱਖਣ ਸਿੰਘ ਭੰਗਾਲੀ, ਸ. ਤੇਜਿੰਦਰ ਸਿੰਘ ਪੱਡਾ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਮੀਤ ਸਿੰਘ ਬੁੱਟਰ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਮੌਜੂਦ ਸਨ।

## –ਕਰਤਾਰਪੁਰ ਸਾਹਿਬ ਦਾ ਲਾਂਘਾ ਖੋਲਣ ਲਈ ਸੰਜੀਦਗੀ ਦਿਖਾਵੇ ਭਾਰਤ ਸਰਕਾਰ– ਬੀਬੀ ਜਗੀਰ ਕੌਰ

## –ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਅਕਾਲੀ ਸਰਕਾਰ ਵੱਲੋਂ ਬਣਾਈਆਂ ਗਈਆਂ ਯਾਦਗਾਰਾਂ ਦੀ ਮੌਜੂਦਾ ਸਰਕਾਰ ਵੱਲੋਂ ਅਣਦੇਖੀ ਦੀ ਕੀਤੀ ਨਿੰਦਾ

## –ਸੁਧੀਰ ਸੂਰੀ ਵੱਲੋਂ ਸਿੱਖਾਂ ਵਿਰੁੱਧ ਕੀਤਾ ਕੂੜ ਪ੍ਰਚਾਰ ਉਸ ਦੀ ਬਿਮਾਰ ਮਾਨਸਿਕਤਾ ਦਾ ਪ੍ਰਗਟਾਵਾ– ਬੀਬੀ ਜਗੀਰ ਕੌਰ

## –ਗੁਰਦੁਆਰਾ ਬਾਬਾ ਬੁੱਢਾ ਸਾਹਿਬ ਰਮਦਾਸ ਵਿਖੇ ਲੰਗਰ ਤੇ ਦੀਵਾਨ ਹਾਲ ਦਾ ਕੀਤਾ ਉਦਘਾਟਨ

ਰਮਦਾਸ/ਅੰਮ੍ਰਿਤਸਰ, ੭ ਜੁਲਾਈ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਪਾਕਿਸਤਾਨ ਸਥਿਤ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਮੁੜ ਨਾ ਖੋਲਣ ਦੇ ਮਾਮਲੇ ਵਿਚ ਭਾਰਤ ਸਰਕਾਰ ਨੂੰ ਨਿਸ਼ਾਨੇ 'ਤੇ ਲਿਆ ਹੈ। ਉਨ੍ਹਾਂ ਆਖਿਆ ਕਿ ਇੰਝ ਲਗਦਾ ਹੈ ਕਿ ਜਿਵੇਂ ਭਾਰਤ ਸਰਕਾਰ ਨੇ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨ ਛੋਹ ਪ੍ਰਾਪਤ ਪਾਕਿਸਤਾਨ ਵਿਚਲੇ ਅਸਥਾਨ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਕੇਵਲ ਸੰਗਤ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਹੀ ਖੋਲ੍ਹਿਆ ਹੋਵੇ। ਜੇਕਰ ਸਰਕਾਰ ਇਸ ਸਬੰਧ ਵਿਚ ਸੰਜੀਦਾ ਹੁੰਦੀ ਤਾਂ ਲੰਮੇਂ ਸਮੇਂ ਤੋਂ ਬੰਦ ਪਿਆ ਲਾਂਘਾ ਮੁੜ ਖੋਲਣ ਦੀ ਪਹਿਲਕਦਮੀ ਕਰਦੀ। ਉਨ੍ਹਾਂ ਕਿਹਾ ਕਿ ਹੁਣ ਜਦੋਂ ਧਾਰਮਿਕ ਅਸਥਾਨ ਅਤੇ ਹੋਰ ਜਨਤਕ ਥਾਵਾਂ ਖੋਲੀਆਂ ਜਾ ਚੁੱਕੀਆਂ ਹਨ ਤਾਂ

ਕਰਤਾਰਪੁਰ ਸਾਹਿਬ ਲਾਂਘੇ 'ਤੇ ਕੋਰੋਨਾ ਦਾ ਬਹਾਨਾ ਨਹੀਂ ਰਹਿਣਾ ਚਾਹੀਦਾ।

ਬੀਬੀ ਜਗੀਰ ਕੌਰ ਜੀ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦੇ ਕਸਬਾ ਰਮਦਾਸ 'ਚ ਬਾਬਾ ਬੁੱਢਾ ਸਾਹਿਬ ਜੀ ਦੇ ਪਾਵਨ ਅਸਥਾਨ ਵਿਖੇ ਲੰਗਰ ਹਾਲ ਅਤੇ ਦੀਵਾਨ ਹਾਲ ਦਾ ਉਦਘਾਟਨ ਕਰਨ ਲਈ ਪੁੱਜੇ ਹੋਏ ਸਨ। ਇਸ ਮੌਕੇ ਉਨ੍ਹਾਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕਿਹਾ ਕਿ ਸ੍ਰੀ ਕਰਤਾਰਪੁਰ ਸਾਹਿਬ ਲਾਂਘਾ ਭਾਰਤ ਸਰਕਾਰ ਨੂੰ ਤੁਰੰਤ ਖੋਲਣਾ ਚਾਹੀਦਾ ਹੈ, ਕਿਉਂਕਿ ਇਸ ਨਾਲ ਸਿੱਖ ਸੰਗਤ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਇਸ ਸੰਬੰਧ ਵਿਚ ਭਾਰਤ ਸਰਕਾਰ ਨੂੰ ਕਈ ਵਾਰ ਪੱਤਰ ਲਿਖੇ ਗਏ ਹਨ ਅਤੇ ਜਲਦੀ ਹੀ ਇਕ ਹੋਰ ਪੱਤਰ ਵੀ ਲਿਖਿਆ ਜਾਵੇਗਾ।

ਇਸ ਦੌਰਾਨ ਬੀਬੀ ਜਗੀਰ ਕੌਰ ਨੇ ਅਕਾਲੀ ਸਰਕਾਰ ਵੱਲੋਂ ਬਣਾਈਆਂ ਗਈਆਂ ਵਿਰਾਸਤੀ ਯਾਦਗਾਰਾਂ ਦੀ ਮੌਜੂਦਾ ਸਰਕਾਰ ਵੱਲੋਂ ਕੀਤੀ ਜਾ ਰਹੀ ਅਣਦੇਖੀ ਦੀ ਨਿੰਦਾ ਕੀਤੀ ਅਤੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਨ੍ਹਾਂ ਯਾਦਗਾਰਾਂ ਵਿਖੇ ਬੂਟੇ ਲਗਾ ਕੇ ਵਾਤਾਵਰਣ ਨੂੰ ਸਾਫ ਸੁਥਰਾ ਬਣਾਉਣ ਲਈ ਯਤਨ ਕਰੇਗੀ। ਉਨ੍ਹਾਂ ਕਿਹਾ ਕਿ ਅਕਾਲੀ ਸਰਕਾਰ ਨੇ ਯਾਦਗਾਰਾਂ ਸਥਾਪਿਤ ਕਰ ਕੇ ਵਿਰਸੇ ਦੀ ਜਾਣਕਾਰੀ ਨਵੀਂ ਪੀੜੀ ਤਕ ਪਹੁੰਚਾਉਣ ਦਾ ਵਧੀਆ ਯਤਨ ਕੀਤਾ ਸੀ, ਪਰ ਮੌਜੂਦਾ ਸਰਕਾਰ ਵੱਲੋਂ ਇਨ੍ਹਾਂ ਯਾਦਗਾਰਾਂ ਦੇ ਰੱਖ-ਰਖਾਵ ਲਈ ਸੰਜੀਦਾ ਯਤਨ ਨਹੀਂ ਕੀਤੇ ਜਾ ਰਹੇ।

ਬੀਬੀ ਜਗੀਰ ਕੌਰ ਜੀ ਨੇ ਇਕ ਸਵਾਲ ਦੇ ਜਵਾਬ ਵਿਚ ਸੁਧੀਰ ਸੂਰੀ ਵੱਲੋਂ ਸਿੱਖ ਸਿਧਾਂਤਾਂ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਰੁੱਧ ਕੀਤੇ ਗਏ ਕੂੜ ਪ੍ਰਚਾਰ ਨੂੰ ਉਸ ਦੀ ਬਿਮਾਰ ਮਾਨਸਿਕਤਾ ਦਾ ਪ੍ਰਗਟਾਵਾ ਦੱਸਿਆ। ਉਨ੍ਹਾਂ ਕਿਹਾ ਕਿ ਅਜਿਹੇ ਲੋਕ ਪੰਜਾਬ ਦੇ ਸ਼ਾਂਤਮਈ ਮਾਹੌਲ ਨੂੰ ਜਾਣਬੁਝ ਕੇ ਖਰਾਬ ਕਰਨਾ ਚਾਹੁੰਦੇ ਹਨ ਅਤੇ ਭਾਈਚਾਰਕ ਸਾਂਝ ਨੂੰ ਤਾਰ-ਤਾਰ ਕਰਨ ਦੀ ਤਾਕ ਵਿਚ ਰਹਿੰਦੇ ਹਨ। ਉਨ੍ਹਾਂ ਆਖਿਆ ਕਿ ਸਰਕਾਰਾਂ ਨੂੰ ਅਜਿਹੇ ਲੋਕਾਂ ਨੂੰ ਨੱਥ ਪਾ ਕੇ ਰੱਖਣੀ ਚਾਹੀਦੀ ਹੈ ਤਾਂ ਜੋ ਪੰਜਾਬ ਦਾ ਮਾਹੌਲ ਖਰਾਬ ਨਾ ਹੋਵੇ।

ਇਸ ਦੌਰਾਨ ਬੀਬੀ ਜਗੀਰ ਕੌਰ ਜੀ ਨੇ ਗੁਰਦੁਆਰਾ ਤਪ ਅਸਥਾਨ ਬਾਬਾ ਬੁੱਢਾ ਸਾਹਿਬ ਰਮਦਾਸ ਵਿਖੇ ਲੰਗਰ ਹਾਲ ਅਤੇ ਦੀਵਾਨ ਹਾਲ ਦਾ ਉਦਘਾਟਨ ਕਰਨ ਤੋਂ ਇਲਾਵਾ ਗੁਰਦੁਆਰਾ ਸਮਾਧ ਬਾਬਾ ਬੁੱਢਾ ਸਾਹਿਬ ਵਿਖੇ ਪ੍ਰਬੰਧਕੀ ਬਲਾਕ ਦੇ ਨੀਂਹ ਪੱਥਰ ਤੋਂ ਪਰਦਾ ਵੀ ਹਟਾਇਆ।

ਇਸ ਮੌਕੇ ਸਾਬਕਾ ਵਿਧਾਇਕ ਅਤੇ ਹਲਕਾ ਇੰਚਾਰਜ ਸ. ਅਮਰਪਾਲ ਸਿੰਘ ਬੋਨੀ ਅਜਨਾਲਾ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ ਵੱਲੋਂ ਕਸਬਾ ਰਮਦਾਸ ਵਿਖੇ ਗੁਰਦੁਆਰਾ ਬਾਬਾ ਬੁੱਢਾ ਸਾਹਿਬ ਜੀ ਨਾਲ ਸੰਬੰਧਿਤ ਕਾਰਜ ਕਰਵਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਧੰਨਵਾਦ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਤੇ ਹਲਕਾ ਮੈਂਬਰ ਮਾਸਟਰ ਅਮਰੀਕ ਸਿੰਘ ਵਿਛੋਆ ਨੇ ਵੀ ਸੰਗਤ ਨਾਲ ਵਿਚਾਰ ਸਾਂਝੇ ਕੀਤੇ। ਇਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ

ਜੀ ਦਾ ਸਨਮਾਨ ਵੀ ਕੀਤਾ ਗਿਆ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਡਾ. ਅਵਤਾਰ ਕੌਰ ਅਜਨਾਲਾ, ਬਾਬਾ ਜਗਤਾਰ ਸਿੰਘ ਤਰਨਤਾਰਨ ਵਾਲੇ, ਬਾਬਾ ਗੁਰਮੀਤ ਸਿੰਘ, ਸ਼੍ਰੋਮਣੀ ਗੁਰਦੁਰਆਰਾ ਪ੍ਰਬੰਧਕ ਕਮੇਟੀ ਮੈਂਬਰ, ਮਾਸਟਰ ਅਮਰੀਕ ਸਿੰਘ ਵਿਛੋਆ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਾਵਾ ਸਿੰਘ ਗੁਮਾਨਪੁਰਾ, ਭਾਈ ਰਾਮ ਸਿੰਘ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਕੁਲਦੀਪ ਸਿੰਘ ਤੇੜਾ, ਬੀਬੀ ਜੋਗਿੰਦਰ ਕੌਰ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ, ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਹਰਵਿੰਦਰ ਸਿੰਘ ਰੂਪੋਵਾਲੀ, ਡਾ. ਸੁਖਬੀਰ ਸਿੰਘ ਓਐਸਡੀ. ਸ. ਸ਼ਮਸ਼ੇਰ ਸਿੰਘ ਸ਼ੇਰਾ ਸਾਬਕਾ ਕੌਂਸਲਰ, ਸ. ਕਰਮਜੀਤ ਸਿੰਘ ਕਿਆਮਪੁਰ ਸਾਬਕਾ ਮੀਤ ਸਕੱਤਰ, ਸ. ਕਰਮਜੀਤ ਸਿੰਘ ਨਾਭਾ ਆਦਿ ਹਾਜ਼ਰ ਸਨ।

## ਬੇਅਦਬੀ ਮਾਮਲੇ ਵਿਚ ਪੇਸ਼ ਕੀਤੇ ਚਲਾਨ ਵਿੱਚੋਂ ਅਖੌਤੀ ਸੌਦਾ ਸਾਧ ਦਾ ਨਾਮ ਬਾਹਰ ਕਰਨ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ਼ਖ਼ਤ ਸ਼ਬਦਾਂ ਵਿਚ ਕੀਤੀ ਨਿੰਦਾ

### -ਪੰਜਾਬ ਸਰਕਾਰ ਸੌਦਾ ਸਾਧ ਨੂੰ ਬਚਾ ਕੇ ਆਪਣਾ ਰਾਜਸੀ ਮਨੋਰਥ ਹੱਲ ਕਰਨਾ ਚਾਹੁੰਦੀ ਹੈ -ਬੀਬੀ ਜਗੀਰ ਕੌਰ

ਸ੍ਰੀ ਅੰਮ੍ਰਿਤਸਰ, ੧੪ ਜੁਲਾਈ : ਪੰਜਾਬ ਸਰਕਾਰ ਵੱਲੋਂ ਬਣਾਈ ਗਈ ਸਿੱਟ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਮਾਮਲੇ ਵਿਚ ਦਰਜ ੧੨੮ ਨੰਬਰ ਐਫ ਆਈ ਆਰ ਦੇ ਪੇਸ਼ ਕੀਤੇ ਚਲਾਨ ਵਿੱਚੋਂ ਅਖੌਤੀ ਸੌਦਾ ਸਾਧ ਗੁਰਮੀਤ ਰਾਮ ਰਹੀਮ ਦਾ ਨਾਮ ਬਾਹਰ ਕਰਨ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ਼ਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਕਿਹਾ ਕਿ ਪੰਜਾਬ ਸਰਕਾਰ ਸੌਦਾ ਸਾਧ ਨੂੰ ਬਚਾ ਕੇ ਆਪਣਾ ਰਾਜਸੀ ਮਨੋਰਥ ਸਿੱਧ ਕਰਨਾ ਕਰਨਾ ਚਾਹੁੰਦੀ ਹੈ ਅਤੇ ੨੦੨੨ ਈ. ਦੀਆਂ ਚੋਣਾਂ ਵਿਚ ਉਸ ਦੀ ਹਮਦਰਦੀ ਲੈਣਾ ਚਾਹੁੰਦੀ ਹੈ। ਉਨ੍ਹਾਂ ਕਿਹਾ ਕਿ ਕੇਸ ਵਿਚ ਨਾਮਜਦ ਡੇਰਾ ਪ੍ਰੇਮੀ ਇਹ ਗੱਲ ਆਖ ਰਹੇ ਹਨ ਕਿ ਉਨ੍ਹਾਂ ਨੇ ਪਿਤਾ ਜੀ (ਭਾਵ ਰਾਮ ਰਹੀਮ) ਦੇ ਕਹਿਣ 'ਤੇ ਅਜਿਹਾ ਕੀਤਾ ਸੀ, ਪਰ ਦੁੱਖ ਦੀ ਗੱਲ ਹੈ ਕਿ ਅੱਜ ਸੌਦਾ ਸਾਧ ਨੂੰ ਬਚਾਉਣ ਦੀ ਕੋਸ਼ਿਸ ਹੋ ਰਹੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਇਸ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਿਆਂ ਸੌਦਾ ਸਾਧ ਦਾ ਨਾਮ ਮੁੜ ਕੇਸ ਵਿਚ ਸ਼ਾਮਲ ਕਰਨ ਦੀ ਮੰਗ ਕੀਤੀ। ਉਨ੍ਹਾਂ ਕਿਹਾ ਕਿ ਜੇਕਰ ਅਜਿਹਾ ਨਾ ਹੋਇਆ ਤਾਂ ਪੰਥ ਨੂੰ ਸਖ਼ਤ ਫੈਸਲਾ ਲੈਣ ਲਈ ਮਜਬੂਰ ਹੋਣਾ ਪਵੇਗਾ। ■